

੧ੴ ਸ੍ਰੀ ਅਕਾਲ ਜੀ ਸਹਾਇ,



## ਸ਼ਹੀਦਾਂ ਦੇ ਸਿਰਤਾਜ

# ਸ੍ਰੀ ਗੁਰੂ ਅਰਜਨ ਦੇਵ ਜੀ

ਦੇ

## ੩੯੯ ਵੇਂ ਸ਼ਹੀਦੀ ਗੁਰਪੁਰਬ ਸਮੇਂ

ਅਕਾਲੀ ਟਹਿਲ ਸਿੰਘ ਨਿਹੰਗ ਵੱਲੋਂ ਭੇਟਾ

ਪਹਿਲੀ ਵਾਰ 1200

# ਸੰਖੇਪ ਜੀਵਨ

ਜਨਮ ਵਿਸਾਖ ਵਦੀ ੭ ਸੰ: ੧੬੨੦ ਬਿ: ਮੁ: ੧੫੬੩ ਈ: ੧੫ ਅਪ੍ਰੈਲ ਨੂੰ ਗੋਇੰਦਵਾਲ, ਜ਼ਿਲਾ ਅੰਮ੍ਰਿਤਸਰ ਵਿਖੇ ਪ੍ਰਗਟੇ।

ਮਾਤਾ ਪਿਤਾ ਪਿਤਾ ਗੁਰੂ ਰਾਮਦਾਸ ਜੀ ਦੇ ਗ੍ਰਹਿ ਮਾਤਾ ਭਾਨੀ ਜੀ ਤੋਂ ਪ੍ਰਗਟ ਹੋਏ।

ਵਿੱਦਿਆ ਗੋਇੰਦਵਾਲ ਅਪਣੇ ਨਾਨਾ ਜੀ ਗੁਰੂ ਅਮਰ ਦਾਸ ਜੀ ਦੀ ਸੇਵਾ ਵਿਖੇ ਰਹਿਕੇ ਗੁਰਮੁਖੀ, ਸੰਸਕ੍ਰਿਤ, ਅਰਬੀ, ਫਾਰਸੀ, ਤੇ ਗਰਮਤਿ ਸੰਗੀਤ ਵਿਦੱਯਾ ਦੇ ਸੰਪੂਰਨ ਅੰਗ ਪੜ੍ਹੇ।

ਵਿਵਾਹ ਪਿੰਡ ਮੌੜ ਵਿਚ ਮਾਤਾ ਰਾਮ ਦੇਵੀ ਜੀ ਦੇ ਨਾਲ ਪਹਿਲਾਂ ਵਿਵਾਹ ਤੇ ਉਨ੍ਹਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਮੌ, ਜ਼ਿਲਾ ਜਲੰਧਰ ਵਿਚ ਮਾਤਾ ਗੰਗਾ ਜੀ ਨਾਲ ੧੬੩੬ ਬਿ: ਨੂੰ ਦੂਜਾ ਅਨੰਦ ਕਾਰਜ ਹੋਇਆ।

ਸੰਤਾਨੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਿਕ, ੧੬੫੨ ਬਿ: ਨੂੰ ਪ੍ਰਗਟ ਹੋਏ।

ਗੁਰੂ ਜੋਤ ਭਾਦ੍ਰੋਂ ਸ਼ੁਦੀ ੨ ਸੰ: ੧੬੩੮ ਬਿ: ਮੁ: ੧੫੮੧ ਈ: ਨੂੰ ਪਿਤਾ ਗੁਰੂ ਦਾ ਆਵੇਸ਼ ਰਾਮ ਦਾਸ ਜੀ ਤੋਂ ਸ੍ਰੀ ਅੰਮ੍ਰਿਤਸਰ ਵਿਖੇ ਹੋਇਆ।

ਨੱਗਰ ਤੇ ਸਰੋਵਰ:— ੧੬੪੩ ਬਿ: ਨੂੰ ਸੰਤੋਖਸਰ ਤਾਲ ਲਾਇਆ।

ਰਚਣੇ ੧੬੪੫ ਬਿ: ਨੂੰ ਸ੍ਰੀ ਅੰਮ੍ਰਿਤਸਰ ਜੀ ਰਚੇ ਤੇ ਸ੍ਰੀ ਹਰਿ ਮੰਦਰ ਸਾਹਿਬ ਜੀ ਦੀ ਨੀਂਹ ਰਖੀ। ੧੬੪੭ ਬਿ: ਨੂੰ ਤਰਨਤਾਰਨ ਸ਼ਹਿਰ ਤੇ ਸਰੋਵਰ ਰਚਿਆ। ਜਿਸਦੀ ੨੧੨ ਗਜ ਲੰਬਾਈ, ੨੦੮ ਗਜ ਚੌੜਾਈ, ੧੨ ਗਜ ਡੂੰਘਾਈ ਹੈ। ੧੬੫੦ ਬਿ: ਨੂੰ ਕਰਤਾਰ ਪੁਰ ਦੁਆਬਾ ਵਿੱਚ ਗੰਗਸਰ ਤੀਰਥ ਅਜ਼ੀਮ ਖ਼ਾਨ ਸੂਬਾ ਜਲੰਧਰ ਦੀ ਬੇਨਤੀ ਤੇ ਲਵਾਇਆ। ਥੰਮ ਸਾਹਿਬ ਜੀ ਸਤਸੰਗ ਘਰ ਬਨਾਇਆ। ੧੬੫੧ ਬਿ: ਨੂੰ ਲਾਹੌਰ ਦੇ ਡਬੀ ਬਾਜ਼ਾਰ ਵਿਚ ਬਾਉਲੀ

ਲਵਾਈ। ੧੬੫੯ ਬਿ: ਨੂੰ ਰਾਮਸਰ ਸਰੋਵਰ ਲਾਇਆ ! ਗੁਰੂ ਕਾ ਬਗਾ, ਤਹਿਸੀਲ ਅਜਨਾਲਾ ਵਿਖੇ ਪ੍ਰਸਿਧ ਗੁਰਦੁਆਰਾ ਹਜ਼ੂਰ ਦੀ ਯਾਦ ਵਿੱਚ ਹੈ।

ਬੀੜ ਰਚਨਾ ੧੬੬੧ ਬਿ: ਭਾਦ੍ਰੋਂ ਸੁਦੀ ਏਕਮ ਨੂੰ ਪਾਵਨ ਬੀੜ ਦਾ ਸੰਪਾਦਨ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਪ੍ਰਕਾਸ਼ ਕੀਤਾ।

'ਸ਼ਹੀਦੀ' ੧੬੬੩ ਬਿ: ਮੁ: ੧੬੦੬ ਈ: ੩੦ ਮਈ ਨੂੰ ਜਹਾਂਗੀਰ ਦੇ ਹੁਕਮ ਨਾਲ ਲਾਹੌਰ ਵਿਖੇ ਸ਼ਹੀਦ ਹੋਏ।

# ਪ੍ਰਤੱਖ ਦਰਸ਼ਨ

ਧ੍ਰੰਮ ਧੀਰ ਗੁਰਮਤਿ ਗੰਭੀਰੁ ਪਰਦੁੱਖ ਬਿਸਾਰਣੁ।
ਸ਼ਬਦ ਸਾਰੁ ਹਰਿਸਮ ਉਦਾਰੁ ਅਹੰਮੇਵ ਨਿਵਾਰਣੁ।
ਮਹਾਂਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ।
ਸਤਿਵੰਤੁ ਹਰਿ ਨਾਮੁ ਮੰਤ੍ਰ ਨਵ ਨਿਧਿ ਨ ਨਿਖੁਟੈ।
ਗੁਰ ਰਾਮ ਦਾਸ ਤਨ ਸਰਬ ਮੈ ਸਹਜਿ ਚੰਦੋਆ ਤਾਣਿਅਉ।
ਗੁਰ ਅਰਜੁਨ ਕਲੁਚਰੈ ਤੈ ਰਾਜ ਜੋਗ ਰਸੁ ਜਾਣਿਅਉ।
(ਪੰਨਾ ੧੪੦੭, ਸਵੇ ਮ: ੫)

ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥
ਉਗਵਣਹੁ ਤੈ ਆਥਵਣਹੁ ਚਹੁੰ ਚੱਕੀ ਕੀਅਨ ਲੋਆ ॥
ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾਂ ਪਾਇਆ ਮੋਆ।
ਦੂਣੀ ਚਉਣੀ ਕਰਾਮਾਤਿ ਸਚੇ ਕਾ ਸੱਚਾ ਢੋਆ ॥
ਚਾਰੇ ਜਾਗੇ ਚਹੁੰ ਜੁਗੀ ਪੰਚਾਇਣ ਆਪੇ ਹੋਆ ॥
(੮ ॥ ੧ ॥ ਵਾਰ ਸਤਾ ਬਲਵੰਡ)

(੧) ਚਾਰੇ ਚੱਕ ਨਿਵਾਇਓਨ ਸਿਖ ਸੰਗਤਿ ਆਵੈ ਅਗਣੱਤਾ ॥
ਲੰਗਰੁ ਚੱਲੈ ਸਬਦ ਗੁਰ ਪੂਰੇ ਪੂਰੀ ਬਣੀ ਬਣੱਤਾ ॥
ਗੁਰਮੁਖ ਛੱਤ੍ਰ ਨਿਰੰਜਨੀ ਪੂਰਨ ਬ੍ਰਹਮ, ਪਰਮ ਪਦ ਮੱਤਾ ॥

ਵੇਦ, ਕਤੇਬ ਅਗੋਚਰਾ ਗੁਰਮੁਖ ਸ਼ਬਦ ਸਾਧ ਸੰਗ ਸੱਤਾ ॥
ਮਾਇਆ ਵਿੱਚ ਉਦਾਸ ਕਰ ਗੁਰੂ ਸਿਖ ਜਨਕ ਅਸੰਖ ਭਗੱਤਾ ੨੦॥

(੨) ਜਗ ਮਗ ਜੋਤ ਨਿਰੰਤਰੀ, ਜਗ ਜੀਵਨ ਜਗ ਜੈ ਜੈ ਕਾਰਾ ॥
ਨਮਸਕਾਰ ਸੰਸਾਰ ਵਿੱਚ ਆਦਿ ਪੁਰਖ ਆਦੇਸ ਉਧਾਰਾ ॥
ਚਾਰ ਵਰਨ ਛਿਅ ਦਰਸ਼ਨਾ ਗੁਰਮੁਖ ਮਾਰਗ ਸਚ ਅਚਾਰਾ ॥
ਨਾਮ ਦਾਨ ਇਸ਼ਨਾਨ ਦ੍ਰਿੜ ਗੁਰਮੁਖ ਭਾਇ ਭਗਤਿ ਨਿਸਤਾਰਾ ॥
ਗੁਰੂ ਅਰਜਨ ਸੱਚ ਸਿਰਜਣਹਾਰਾ ॥ ੧੯ ॥ ੨੪ ॥

(ਭਾਈ ਸ: ਗੁਰਦਾਸ ਜੀ)

# ਪੰਚਾਇਣ ਗੁਰੂ ਦੇ ਕੰਮ

| | |
|---|---|
| ਪੰਜ ਤੀਰਥ | ਸ੍ਰੀ ਅਮ੍ਰਿਤਸਰ ਜੀ |
| | ਸੰਤੋਖ ਸਰ |
| | ਰਾਮਸਰ ਸਰੋਵਰ |
| | ਤਰਨ ਤਾਰਨ ਸਰੋਵਰ |
| | ਗੰਗਸਰ ਕਰਤਾਰਪੁਰ |
| ਸਿਖੀ ਦੇ ਪੰਜ ਮੂਲ | ਧਰਮ ਗ੍ਰੰਥ ਦੀ ਰਚਨਾ |
| | ਧਰਮ ਤੀਰਥ |
| | ਧਰਮ ਦੀ ਜਥੇਬੰਦੀ |
| | ਧਰਮ ਦਾ ਖਜਾਨਾ |
| | ਧਰਮ ਮੰਦਰ |
| ਪੰਜ ਵਾਰਾਂ | ਵਾਰ ਗਉੜੀ ਮ: ੫ |
| | ਵਾਰ ਗੂਜਰੀ ਮ: ੫ |
| | ਵਾਰ ਜੈਤਸਰੀ ਮ: ੫ |
| | ਵਾਰ ਮਾਰੂਡਖਣੇ ਮ: ੫ |
| | ਵਾਰ ਬਸੰਤ ਕੀ ਮ: ੫ |
| ਗੁਰਤਾ ਵਿਚ ਪੰਜ ਹਿਸੇ | ਆਪ ਗੁਰੂ, ਬਾਪ ਗੁਰੂ, ਨਾਨਾ ਗੁਰੂ, ਪੁੱਤ੍ਰ ਗੁਰੂ, ਪੋਤ੍ਰਾ ਗੁਰੂ, ਪੜੋਤ੍ਰਾ ਗੁਰੂ । |

ਸ਼ਹੀਦੀ ਵੰਸ ਆਪ ਸਹੀਦ, ਪੋਤ੍ਰਾ ਸ਼ਹੀਦ,ਪੜੋਤ੍ਰਾ ਸ਼ਹੀਦ ਤੇ ਹਜ਼ੂਰ ਦੇ ਨੱਤੇ
ਦੇ ਬਾਨੀ ਚਾਰ ਸਾਹਿਬਜ਼ਾਦੇ ਸ਼ਹੀਦ ।

ਆਪ ਜੀ ਦੀ ਪੋਤ ਨੂੰਹ—ਪੂਜਯ ਮਾਤਾ ਗੁੱਜਰ ਕੌਰ ਜੀ ਸ਼ਹੀਦ ।

ਸ਼ਹੀਦ — ਇਹ ਪਾਵਨ ਸ਼ਬਦ ਅਰਬੀ ਭਾਸ਼ਾ ਦਾ ਹੈ, ਤੇ ਸ਼ਹਾਦਤ ਤੋਂ 'ਸ਼ਹੀਦ' ਬਣਿਆ ਹੈ ।

ਪੰਜਵੇਂ ਸਤਿਗੁਰੂ ਜੀ ਦੀ 'ਸ਼ਹੀਦੀ ਕਲਾ' ਪ੍ਰਗਟ ਹੋਣ ਤੋਂ ਪਹਿਲੋਂ ਇਹ ਸ਼ਬਦ ਕੇਵਲ ਲੁਗਾਇਤ ਦਾ ਹੀ ਸ਼ਿੰਗਾਰ ਸੀ ਕਿਉਂਕਿ ਕਿਸੇ ਸ਼ਬਦ ਦੀ ਵਰਤੋਂ ਬਿਨਾ ਉਹ'ਸ਼ਬਦ ਕੇਵਲ ਸ਼ਬਦਾਡੰਬਰ ਦਾ ਹੀ ਰੂਪ ਹੁੰਦਾ ਹੈ । ਇਸੇ ਲਈ 'ਸ਼ਹੀਦ' ਪਦ ਦੀ ਗ਼ਲਤ ਵਰਤੋਂ ਕੀਤੀ ਗਈ ਹੈ ।

ਹਿੰਦੂ ਲੋਕ ਦਿਲ ਬਹਿਲਾਵੇ ਲਈ ਰਾਜਪੂਤਾਂ ਤੇ ਮਰਹੱਟਿਆਂ ਦੀਆਂ ਅਪਨੇ ਇਲਾਕਿਆਂ ਲਈ ਲੜਾਈਆਂ ਵਿਚ ਲੜ ਮਰਨ ਦੀਆਂ ਕਹਾਣੀਆਂ ਨੂੰ ਸ਼ਹੀਦੀਆਂ ਆਖੀ ਜਾਂਦੇ ਹਨ । ਮੁਲਕਗੀਰੀ ਦੀ ਮੌਤ ਕਿਵੇਂ ਸ਼ਹੀਦੀ ਹੋਈ ?

ਭਾਰਤ ਵਿਚ ਵਸ਼ਣ ਵਾਲੀ ਹਿੰਦੂ ਕੌਮ 'ਸ਼ਹੀਦੀ , ਪਦ ਤੋਂ ਸੱਖਣੀ ਹੈ ਕਿਉਂਕਿ ਇਨ੍ਹਾਂ ਦੀ ਦ੍ਰਿਸ਼ਟੀ ਮਾਇਆ ਦੇ ਘੇਰੇ ਤੋਂ ਬਾਹਰ ਨਹੀਂ ਹੋ ਸਕੀ । ਬੁੱਤ ਪ੍ਰਸਤੀ ਕਰਨ ਵਾਲੇ ਲੋਕ ਕਿਵੇਂ ਸ਼ਹੀਦ ਹੋ ਸੱਕਦੇ ਹਨ ? ਸਰੀਰ ਦੇ ਸੁੱਖਾਂ ਦੀ ਗ਼ੁਲਾਮ ਰੂਹ ਵੀ ਕਦੀ ਸ਼ਹੀਦ ਹੁੰਦੀ ਹੈ?ਇਹੋ ਹਾਲ ਮੁਸਲਿਮ ਭਾਈਆਂ ਦਾ ਹੈ। ਉਹ ਤਾਂ ਹਿਰਸ ਹਵਸ ਦੇ ਗੁਲਾਮ ਲੋਕਾਂ ਨੂੰ ਹੀ ਸ਼ਹੀਦ ਆਖੀ ਜਾਂਦੇ ਹਨ । ਅਜ ਜੋ ਤਬਾਹੀ ਬੰਗਲਾ ਦੇਸ ਵਾਸੀਆਂ ਦੀ ਅਪਨੇ ਕਲਮਾ-ਗੋ ਭਰਾਵਾਂ ਦੇ ਹੱਥੋਂ ਹੋ ਰਹੀ ਹੈ ਐਸੀ ਤਬਾਹੀ ਚੰਗੇਜ਼ਖਾਂ, ਹਲਾਕੂ, ਹਿਲਟਰ ਤੇ ਮਸੋਲੀਨੀ ਆਦਿ ਜਾਲਮ ਵੀ ਆਪਣੇ ਵਿਰੋਧੀਆਂ ਦੀ ਨਹੀਂ ਕਰ ਸਕੇ । ਔਰਤ ਦੀ ਇਜ਼ਤ ਦਾ ਤੇ ਸਵਾਲ ਹੀ ਮੁਸਲਿਮ ਰਵਾਇਤਾਂ ਵਿਚੋਂ ਖਤਮ ਹੈ ਪਰ ਜੋ ਅਜ ਬੰਗਲਾ ਦੇਸ ਵਿਚ ਇਸਤ੍ਰੀ ਦੀ ਇੱਜ਼ਤ ਨਾਲ ਹੋ ਰਿਹਾ ਹੈ । ਇਹ ਕਿਸੇ ਜ਼ਾਲਮਤੋ ਜ਼ਾਲਿਮ ਨੇ ਵੀ ਔਰਤ ਨਾਲ ਅਜੇ ਤਕ ਨਹੀਂ ਕੀਤਾ । ਪਰ ਅੱਜ ਵੀ ਜਿਹੜੇ ਖੂੰਖਾਰ ਦਰਿੰਦੇ ਬੰਗਲਾ ਦੇਸ ਭਗਤਾਂ ਹੱਥੋਂ ਮਰ ਰਹੇ ਹਨ, ਉਨ੍ਹਾਂ ਨੂੰ ਪਾਕਸਤਾਨੀ ਬਰਬਰ ਸ਼ਹੀਦ ਹੀ ਆਖੀ ਜਾਂਦੇ ਹਨ ।

ਇਸੇ ਲਈ ਉਹ ਲੋਕ ਸ਼ਹੀਦੀ ਤੋਂ ਕੋਰੇ ਹਨ । ਬਾਕੀ ਰਹੀ ਗਲ ਅਵਧ ਦੇ ਜੰਗ ਵਿਚ ਹਜ਼ਰਤ ਮੁਹੰਮਦ ਸਾਹਿਬਜੀ ਦੇ ਟੁਟੇ ਦੰਦ ਨੂੰ ਸ਼ਹੀਦ ਮੰਨਣ ਦੀ ਉਹ

ਤਕਦੀਰ ਦੀ ਬਾਤ ਹੈ । ਪੀਰ ਵਾਰਸ ਜੀ ਮੰਨਦੇ ਹਨ ਕਿ "ਵਾਰਸ ਨਬੀ ਦਾ ਦੰਦ ਸ਼ਹੀਦ ਹੋਇਆ ਤਕਦੀਰ ਨਾ ਕਿਸੇ ਤੋਂ ਹੱਟਦੀ ਵੇ ।" ਪਰ ਸਹੀਦ ਤਕਦੀਰ ਤੇ ਤਦਬੀਰ ਦੋਹਾਂ ਦੇ ਮਾਲਿਕ ਹੁੰਦੇ ਹਨ । ਹਜਰਤ ਈਸਾ ਜੀ ਦੀ ਸ਼ਹੀਦੀ ਇਸਾਈ ਲੋਕ ਕਹਿੰਦੇ ਤਾਂ ਜਰੂਰ ਹਨ। ਪਰ 'ਸਬਰ' ਤੇ 'ਸ਼ੁਕਰ' ਦੀ ਰੱਬੀ ਦਾਤ ਤੋਂ ਉਹ ਆਪ ਹੀ ਖ਼ਾਲੀ ਹਨ । ਪ੍ਰਹਿਲਾਦ ਜੀ ਵੀ ਤੱਤੇ ਥੰਮ ਨੂੰ ਦੇਖ ਕੇ ਡਰ ਗਏ ਸ਼ਨ, ਤਾਂ ਹੀ ਤਾਂ ਭਗਵਾਨ ਨੂੰ ਕੀੜੀ ਦਾ ਰੂਪ ਧਾਰਕੇ ਥੰਮ ਤੇ ਤੁਰਨਾ ਪਿਆ ਸੀ। ਹਜ਼ਰਤ ਇਬਰਾਹੀਮ ਸਾਹਿਬ ਜੀ ਦੇ ਸਾਹਮਣੇ ਨਮਰੂਦ ਵਲੋਂ ਆਤਸ਼ਕੱਦਾ ਪੇਸ ਹੋਇਆ ਤਾਂ ਉਹ ਫੁੱਲਾਂ ਦੀ ਸ਼ਕਲ ਵਿਚ ਬਦਲ ਗਿਆ । ਇਹ ਸਾਰੇ ਵਾਕਿਆਤ ਜਦ ਈਸਾ ਜੀ ਸੂਲੀ ਚੜਨ ਵੇਲੇ ਬਾਪ ਬਾਪ ਕਹਿਕੇ ਜ਼ਹਿਰ ਦਾ ਪਿਆਲਾ ਦੂਰ ਕਰ ਲੈ, ਦੀ ਬੇਨਤੀ ਕਰਦੇ ਸਨ ਤਾਂ ਸ਼ਹੀਦ ਕਿਵੇਂ ਹੋਏ? ਇਸ ਅਮਰ ਦੇ ਗਵਾਹ ਹਨ ਕਿ ਲੋਕਾਂ ਨੇ ਸ਼ਹੀਦੀ ਦੇ ਮਹੱਤਵ ਨੂੰ ਸਮਝੇ ਬਿਨਾਂ ਹੀ ਹਰ ਕਿਸੇ ਨੂੰ 'ਸ਼ਹੀਦ' ਦਾ ਪਵਿਤ੍ਰ ਲਕਬ ਦੇ ਛੱਡਿਆ ਹੈ । ਸਾਡੇ ਲੋਕ ਵੀ ਇਸੇ ਰੋੜ੍ਹ ਵਿੱਚ ਰੁੜ ਗਏ ਹਨ । ਜਿਹੜੇ ਪਾਵਨ ਸ਼ਹੀਦ ਬਾਬਾ ਜੁਝਾਰਸਿੰਘ 'ਸ਼ਹੀਦ' ਨੂੰ ਜੰਗ ਵਿਚ ਪਾਣੀ ਮੰਗਦਾ ਆਖੀ ਜਾਂਦੇ ਹਨ ਇਹਤਾਂ 'ਸ਼ਹੀਦੀ ਜੀਵਨ' ਤੇ ਧਬਾ ਹੈ ਕਿ ਉਹ ਜਾਨ ਬਦਲੇ ਪਾਣੀ ਮੰਗਣ ਆਏ । ਅਤੇ ਪੰਜਵੇਂ ਗੁਰੂ ਦੀ ਸ਼ਹਾਦਤ ਰਿਸ਼ਤੇ ਦੇ ਝਗੜੇ ਤੋਂ ਹੋਈ ਦਸ ਰਹੇ ਹਨ । ਅਸਲ ਵਿਚ 'ਸ਼ਹੀਦ' ਲਫ਼ਜ਼ ਦੀ ਸਹੀ ਵਿਖਾਖਿਆ ਸ੍ਰੀਮਾਨ, ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੀ 'ਸ਼ਹੀਦੀ' ਕਲਾ, ਪ੍ਰਗਟ ਹੋਣ ਤੋਂ ਬਾਹਦ ਹੀ ਲਿਖੀ ਹੈ । ਉਹ ਹੈ !

"ਸਬਰ, ਸਿਦਕ, ਸਹੀਦ, ਭਰਮ ਭਉ ਖੋਵਣਾ"

ਦਾ ਵਾਕ ਸ਼ਹੀਦ ਦੇ ਦਿਲ ਵਿਚ 'ਸਬਰ' ਤੇ 'ਸਿਦਕ' ਹੁੰਦਾ ਹੈ । ਜਿਸ ਦੇ ਆਧਾਰ ਨਾਲ ਉਹ ਬਾਹਰ ਦਾ 'ਭਰਮ ਭਉ' ਨਾਸ ਕਰ ਦੇਂਦਾ ਹੈ । 'ਭਉ ਹੈ ਕਾਲ ਦਾ" ਤੇ 'ਭਰਮ' ਹੈ ਦੇਹ ਦੀ ਨਾਸਤਾ ਦਾ। 'ਸ਼ਹੀਦ ਇਨ੍ਹਾਂ ਦੋਹਾ ਤੋਂ ਹੈ । ਇਸੇ ਲਈ ਦਾਸ ਦਾ ਯਕੀਨ ਹੈ ਕਿ ਗੁਰੂ ਅਰਜਨ ਸਾਹਿਬ ਜੀ ਪਹਿਲੇ ਸ਼ਹੀਦ ਹਨ । ਇਸੇ ਲਈ ਜੋ 'ਭਰਮ ਭਉ' ਨੂੰ ਜਿਤਕੇ 'ਸਬਰ ਸਿਦਕ' ਨਾਲ ਸ਼ਹੀਦ ਹੋਏ ।

ਖਾਲਸਾ ਹਜ਼ੂਰ ਨੂੰ 'ਸ਼ਹੀਦਾਂ ਦਾ ਸਿਰਤਾਜ ਕਹਿੰਦਾ ਹੈ । ਅਜੇ ਤਕ ਡਿਕਸ਼ਨਰੀ ਵਿਚੋਂ ਹਜ਼ੂਰ ਦੀ ਪਾਵਨ ਸ਼ਾਨ ਲਈ ਹੋਰ ਕੋਈ ਅਖਰ ਨਹੀਂ ਮਿਲਿਆ । ਇਸੇ ਲਈ ਸਾਹਿਬ 'ਸ਼ਹੀਦਾਂ ਦੇ ਸਿਰਤਾਜ' ਹਨ ।

ਸ਼ਹੀਦ ਕਿਸੇ ਦੇ ਮਾਰਿਆਂ ਨਹੀਂ ਮਰਦੇ । ਉਹ ਮੌਤ ਨੂੰ 'ਸਬਰ ਤੇ ਸਿਦਕ, ਨਾਲ ਜਿਤ ਲੈਂਦੇ ਹਨ । ਇਸੇ ਲਈ ਸ਼ਹੀਦਾਂ ਦੇ ਸਿਰਤਾਜ ਦਾ ਫੁਰਮਾਨ ਹੈ । 'ਬੁਰਾ ਨਾਹੀ ਸਭ ਭਲਾ ਹੀ ਹੈ ਰੇ ਹਾਰ ਨਹੀਂ ਸਭ ਤੇ । ਇਹ ਬਚਨ ਉਸ ਗੁਰਦੇਵ ਦਾ ਹੈ, ਜਿਸਨੇ 'ਜੈਸਾ ਸੁਰਨ ਤੈਸੀ ਉਸ ਮਾਟੀ । ਜੈਸਾ ਅੰਮ੍ਰਿਤ ਤੈਸੀ ਬਿਖ ਖਾਟੀ । ਜੈਸਾ ਮਾਨ ਤੈਸਾ ਅਪਮਾਨ 'ਜੈਸਾ ਰੰਕ ਤੈਸਾ ਰਾਜਾਨ । 'ਜੋ ਵਰਤਾਇ ਸਾਈ ਜੁਗਤ, ਨਾਨਕ ਉਹ ਪੁਰਖ ਕਹੀਏ ਜੀਵਨ ਮੁਕਤ" (ਸੁਖਮਨੀ ਸਾਹਿਬ ਵਿਚ ਕਿਹਾ ਹੈ । ਸੋ ਇਹ ਹੈ ਸ਼ਹੀਦ ਵਲੋਂ ਕੀਤੀ ਗਈ 'ਸ਼ਹੀਦੀ ' ਪਦ ਦੀ ਅਸਲੀ ਵਿਆਖਿਆ । ਸ਼ਹੀਦ ਦੇ ਹਿਰਦੇ ਵਿਚ ਨਾਮ ਨਿਵਾਸ ਹੁੰਦਾ ਹੈ । ਨਾਮ ਤੋਂ ਉਸ ਨੂੰ ਚੜ੍ਹਦੀ ਕਲਾ ਦੀ ਪ੍ਰਾਪਤੀ ਹੁੰਦੀ ਹੈ । 'ਸ਼ਹੀਦ' ਭਾਣੇ ਵਿੱਚ ਰਾਜੀ ਰਹਿੰਦਾ ਹੈ । ਸ਼ਹੀਦ ਦੇ ਕਸ਼ਟ ਭਾਣੇ ਵਿਚ ਹਨ । ਇਸ ਲਈ ਉਹ 'ਸਰਬੱਤ ਦਾ ਭਲਾ' ਮੰਗਦਾ ਹੋਇਆ ਅਮਰ ਹੋਕੇ "ਜਿਉ ਜਲ ਮੈ ਜਲ ਆਇ ਖਟਾਨਾ । ਤਿਉ ਜੋਤੀ ਸੰਗ ਜੋਤਿ ਸਮਾਨਾ" ਦੀ ਪ੍ਰਾਪਤੀ ਕਰਕੇ ਅਮਰ ਹੁੰਦਾ ਹੈ ।

# ਸਾਡਾ ਇਤਿਹਾਸ

ਸਾਡੇ ਇਤਿਹਾਸ ਵਿਚ ਪੰਚਾਇਣ ਗੁਰੂ ਦੀ ਸ਼ਹੀਦੀ ਦਾ ਕਾਰਨ ਚੰਦੂ ਦਸਿਆ ਗਿਆ ਹੈ, ਪਰ ਚੰਦੂ ਦਾ ਝਗੜਾ ਕੁੜਮਾਈ ਨਾ ਲੈਣ ਤੋਂ ਸ਼ੁਰੂ ਹੁੰਦਾ ਹੈ । ਗੁਰੂ ਜੀ ਨੇ ਠੀਕ ਕੀਤਾ ਸੀ ਜੇ ਉਹ ਚੰਦੂ ਵਰਗੇ ਆਕੜੇ ਹੋਏ ਆਦਮੀ ਦਾ ਰਿਸ਼ਤਾ ਲੈ ਲੈਂਦੇ ਤਾਂ ਚੰਦੂ ਤੇ ਉਸਦੀ ਲੜਕੀ ਗੁਰੂ ਘਰ ਵਿਚ ਸਮਾ ਹੀ ਨਹੀਂ ਸੀ ਸੱਕਦੀ। ਉਹ ਦੀਵਾਨਗੀ ਦੀ ਫੂਕ ਨਾਲ ਆਫਰਿਆ ਹੋਇਆ, ਗਰੀਬ ਤੇ ਕਿਰਤੀ ਸਿਖਾਂ ਵਿਚ ਮਿਲਕੇ ਕਿਵੇਂ ਬੈਠ ਸਕਦਾ ਸੀ ? ਦੀਵਾਨ ਦੀ ਧੀ ਨੇ ਮਾਤਾ ਗੰਗਾ ਜੀ ਦੇ ਸੇਵਾ ਸਿਮਰਨ ਤੇ ਸਾਦਗੀ ਵਾਲੇ ਜੀਵਨ ਨੂੰ ਕਿਵੇਂ ਪਸੰਦ ਕਰਨਾ ੀ ਅਤੇ, ਗੁਰੂ ਜੀ ਜਿਨ੍ਹਾਂ ਦੀ ਮ੍ਰਯਾਦਾ ਹੀ ਗ੍ਰੀਬ ਨਿਵਾਜੀ ਸੀ, ਉਹ ਕਿਵੇਂ ਗੁਰੂ ਘਰ ਵਿਚ ਸੇਹ ਦਾ ਤਕਲਾ ਆਪਣੇ ਹੱਥੀ ਗੱਡ ਸਕਦੇ ਸਨ? ਇਸੇ ਲਈ ਉਨ੍ਹਾਂ ਨੇ ਰਿਸ਼ਤਾ ਮੋੜ ਦਿਤਾ । ਪਰ ਕੇਵਲ ਰਿਸ਼ਤੇ ਦੇ ਝਗੜੇ ਵਿਚ ਇਕਲਾ ਚੰਦੂ ਹੀ ਗੁਰੂ ਜੀ ਜੈਸੀ ਮਕਬੂਲ ਆਲਮ ਹਸਤੀ ਨੂੰ ਦੇਗਾਂ ਵਿਚ ਉਬਾਲ ਦੇਵੇ ਇਹ ਇਕ ਅਨਹੋਣੀ ਗੱਲ ਹੈ । ਇਤਿਹਾਸ ਸ਼ਹੀਦ ਹੈ ਕਿ ਪੰਜਵੇਂ ਸਰੂਪ ਜੀ ਦੇ ਨਾਨੇ ਗੁਰੂ ਅਮਰਦਾਸ ਜੀ ਦੇ ਦਰਬਾਰ ਗੋਇੰਦਵਾਲ ਵਿਚ ਅਕਬਰ ਸਮਰਾਟ ਹਾਜ਼ਰ ਹੋਇਆ ਤੇ ਗੁਰੂ ਜੀ ਦਾ

ਤਬੱਾਰਕ ਪ੍ਰਾਪਤ ਕੀਤਾ । ਭਾਵ ਹਜ਼ੂਰੀ ਥਾਲ ਦਾ ਪ੍ਰਸ਼ਾਦਿ ਲਿਆ । ਤੀਜੇ ਗੁਰੂ ਜੀ ਤੀਰਥਾਂ ਤੇ ਗਏ ਤਾਂ ਬਾਦਸ਼ਾਹ ਨੇ ਗੁਰੂ ਦੇ ਸਿਖਾਂ ਦਾ ਜਜ਼ੀਆ ਮੁਆਫ਼ ਕਰ ਦਿਤਾ । ਬੀਬੀ ਭਾਨੀ ਜੀ ਨੂੰ ਬੀੜ ਬਾਸਰ ਕੀ ਜਗੀਰ ਵਿਚ ਦੇ ਗਿਆ । ਗੁਰੂ ਜੀ ਦੇ ਕਹਿਣ ਤੇ ਸਤੀ ਦੀ ਰਸਮ ਬੰਦ ਕਰ ਦਿਤੀ । ਹਿੰਦੂਆ ਦੀਆਂ ਔਰਤਾ ਨੂੰ ਉਨ੍ਹਾਂ ਦੇ ਮੋਏ ਪਤੀਆਂ ਨਾਲ ਬਦੋ ਬਦੀ ਫੜਕੇ ਸਾੜ ਦਿਤਾ ਜਾਂਦਾ ਸੀ ਤੇ ਇਸੇ ਤਰ੍ਹਾਂ ਮੁਸਲਮਾਨ ਔਰਤਾਂ ਭੀ ਅਪਣੇ ਖਾਵਦਾਂ ਨਾਲ ਜੀਉਂਦੀਆ ਹੀ ਕਬਰਾਂ ਵਿਚ ਦਬਾਈਆ ਜਾਂਦੀਆ ਸਨ । ਪਰ ਤੀਸਰੇ ਪਾਤਸ਼ਾਹ ਜੀ ਦੇ ਹੁਕਮ ਨਾਲ ਸਮਰਾਟ ਅਕਬਰ ਨੇ ਇਹ ਭੈੜੀ ਰਸਮ ਭਾਰਤ ਵਿਚੋਂ ਸਦਾ ਲਈ ਬੰਦ ਕਰ ਦਿਤੀ । ਗੋਇੰਦ ਵਾਲ ਬਾਉਲੀ ਸਾਹਿਬ ਦਾ ਕੜ ਤੋੜਨ ਲਈ ਉਸਨੇ ਸੇਵਾ ਲਈ ਆਪਣੇ ਆਦਮੀ ਭੇਜੇ । ਏਥੇ ਇਹ ਗੱਲ ਗਲਤ ਹੈ ਕਿ ਚਿਤੌੜ ਦੀ ਫਤੇ ਲਈ ਗੁਰੂ ਜੀ ਨੇ 'ਕੜ ਟੁੱਟੇ ਗੜ੍ਹ ਛੁੱਟੇ' ਦਾ ਬਚਨ ਕੀਤਾ । ਬਾਵਲੀ ਗੁਰੂ ਤੀਰਥ ੧੬੨੧ ਬਿ: ਵਿੱਚਣ ਚੁਕਾ ਸੀ ਤੇ ਚਤੌੜ ਦੀ ਲੜਾਈ ੧੬੨੪ ਬਿ: ਵਿਚ ਹੋਈ ਹੈ । ਚਤੌੜ ਦੀ ਲੜਾਈ ਉਨ੍ਹਾਂ ਲੜਕੀਆਂ ਤੋਂ ਹੋਈ ਸੀ ਜਿਹੜੀਆਂ ਅਪਣੇ ਧਰਮ ਦੀ ਖਾਤਰ ਅਕਬਰ ਦੀਆਂ ਔਰਤਾਂ ਨਹੀਂ ਸਨ ਬਣਨਾ ਚਾਹੁੰਦੀਆਂ । ਗੁਰੂ ਜੀ ਜਿਹੜੇ ਇਸਤ੍ਰੀ ਜਾਤੀ ਲਈ ਸਤੀ ਹੋਣਾ ਰੋਕਣ ਵਾਲੇ, ਇਸਤ੍ਰੀ ਦੇ ਵਿਧਵਾ ਵਿਵਾਹ ਦੇ ਪ੍ਰਚਾਰਕ ਸਨ ਤੇ ਜਾਤ ਪਾਤ ਤੋੜ ਕੇ ਵਿਵਾਹ ਕਰਵੌਣ ਵਾਲੇ ਸਨ, ਕਿਵੇਂ ਉਨ੍ਹਾਂ ਅਬਲਾਵਾਂ ਨੂੰ ਬਦੋ ਬਦੀ ਘਰ ਪਾਉਣ ਵਾਲਿਆ ਦੇ ਹੱਕ ਵਿਚ ਅਸੀਰਵਾਦ ਦੇ ਸੱਕਦੇ ਸਨ ? ਕੀ ਗੁਰੂ ਜੀ ਬਿਨਾਂ ਸੋਚੇ ਸਮਝੇ ਹੀ ਅਸੀਰਵਾਦਾਂ ਦੇਈ ਜਾਂਦੇ ਸਨ ? ਬਾਬਰ ਗੁਰੂ ਨਾਨਕ ਜੀ ਦੇ ਚਰਨਾਂ ਦੀ ਧੂੜ ਲੈਂਦਾ ਹੈ । ਹਮਾਯੂੰ ਗੁਰੂ ਅੰਗਦ ਸਾਹਿਬ ਜੀ ਪਾਸ ਔਂਦਾਂ ਹੈ । ਅਕਬਰ ਗੁਰੂ ਅਰਜਨ ਸਾਹਿਬ ਜੀ, ਦੇ ਚਰਨਾਂ ਵਿਚ ੧੫੯੮ ਈ: ਦੇ ੨੪ ਨਵੰਵਰ ਨੂੰ ਕਰਤਾਰ ਪੁਰ ਦੁਆਬਾ ਵਿਖੇ ਔਂਦਾਂ ਹੈ । ਗੁਰੂ ਜੀ ਦੀ ਸਫ਼ਾਰਸ਼ ਨਾਲ ਸਾਰੇ ਪੰਜਾਬੀਆਂ ਦਾ ਮਾਮਲਾ ਮੁਆਫ਼ ਕਰ ਦੇਂਦਾ ਹੈ । ਅੱਬੁਲ ਸ਼ੇਖ਼ ਮੁਬਾਰਕੀ ਦੇ ਕਥਨ ਅਨੁਸਾਰ :-

"ਬਾਦਦਸ਼ਾਹ ਗੋਇੰਦਵਾਲੋਂ ਹਾਥੀ ਤੇ ਚੜ੍ਹਕੇ ਦਰਿਆ, ਬਿ ਆਸਾ ਤੋਂ ਪਾਰ ਹੋਇਆ ਤੇ ਜੇਤੂ ਫੌਜਾਂ ਪੁਲ ਤੋਂ ਲੰਘ ਕੇ ਗੁਰ ਅਰਜਨ ਜੀ ਦੇ ਡੇਰੇ ਕਰਤਾਰ ਪੁਰ ਗਈਆਂ । ਇਹ ਗੁਰੂ ਪਿਉ ਦਾਦੇ ਤੋਂ ਵਿਦਵਾਨ ਭਗਤਾਂ ਦੇ ਪੇਸ਼ਵਾ ਚਲੇ ਆ ਰਹੇ ਸਨ । ਰੱਬਦੀ ਬੜੀ ਸਿਫ਼ਤ ਕਰਨ ਵਾਲੇ ਹੈਨ । ਇਸੇ ਲਈ ਸਹਿਨਸ਼ਾਹ ਉਨ੍ਹਾਂ

ਦੇ ਡੇਰੇ (ਕਰਤਾਰ ਪੁਰ) ਚਲੇ ਗਏ। ਇਸ ਵੇਲੇ ਗੁਰਬਾਣੀ ਦਾ ਪਾਠ ਦੀਦਾਰ ਕਰਕੇ ਬਾਦਸ਼ਾਹ ਨਿਹਾਲ ਹੋਇਆ।

ਗਿ: ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਕਰਤਾਰ ਪੁਰ ਹੀ ਡੇਰੇ ਆਕੇ ਅਕਬਰ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਿਆ ਤੇ ਖ਼ੁਸ਼ ਹੋ ਕੇ ਬਹੁਤ ਸਾਰੀ ਜ਼ਮੀਨ ਭੇਟਾ ਕੀਤੀ। ਗੁਰੂ ਜੀ ਦੀ ਸਫ਼ਾਰਸ ਤੇ ਮਾਮਲੇ ਵਿੱਚ ਬੇ ਹਿਸਾਬ ਛੋਟ ਕੀਤੀ। ਅਬੁਲ ਸੇਖ ਨੇ ਇਹ ਹੁਕਮ ੧੧ ਪੋਹ ਨੂੰ ਸਰਹੰਦ ਤੋਂ ਭੇਜਨਾ ਲਿਖਿਆ ਹੈ।

# ਵਿਚਾਰ ਯੋਗ ਪ੍ਰਸ਼ਨ

ਜਿਸ ਗੁਰੂ ਦਰਬਾਰ ਵਿੱਚ ਬਾਬਰ ਹਿਮਾਯੂੰ ਤੇ ਅਕਬਰ ਹੁਣ ਤਕ ਦੋ ਵੇਰ ਆ ਚੁੱਕਾ ਹੈ ਅਤੇ ਜਿਸ ਗੁਰੂ ਜੀ ਨੇ ਸੰਤੋਖਸਰ, ਅੰਮ੍ਰਿਤਸਰ, ਤਰਨ-ਤਾਰਨ, ਰਾਮਸਰ ਤੇ ਗੰਗਸਰ ਤੀਰਥ ਪ੍ਰਗਟ ਕੀਤੇ ਹੈਨ, ਜਿਸ ਗੁਰੂ ਨੇ ਅੰਮ੍ਰਿਤਸਰ ਸਹਿਰ, ਤਰਨ ਤਾਰਨ ਨੱਗਰ, ਕਰਤਾਰ ਪਰ ਤੇ ਹਰਿ ਗੋਵਿੰਦ ਪੁਰ ਆਦਿ ਬਸਤੀਆਂ ਅਬਾਦ ਕੀਤੀਆਂ ਹੈਨ, ਜਿਸ ਗੁਰੂ ਦੇ ਹਜ਼ੂਰ ਜਹਾਂਗੀਰ ਦਾ ਬਾਪ ਅਕਬਰ ੧੫੯੮ ਬਿ ਈ: ਨੂੰ ਹਾਜ਼ਰ ਹੋਇਆ ਹੈ। ਉਸਦੀ ਐਡੀ ਵੱਡੀ ਬਜ਼ੁਰਗੀ ਕੇਵਲ ਸੱਤਾਂ ਵਰਿਹਾਂ ਵਿਚ ਗੁੰਮ ਹੋ ਗਈ, ਇਸਦਾ ਕਾਰਨ ਕੀਹ ਹੈ। ਤੇ ਗਰੂ ਜੀ ਦੀ ਸ਼ਹੀਦੀ ਕਿਵੇਂ ਹੋਈ?

# "ਗੁਰੂ ਜੀ ਦੀ ਸ਼ਹੀਦੀ"

ਗੁਰੂ ਜੀ ਦੀ ਸ਼ਹੀਦੀ ਦਾ ਮੋਢੀ ਪ੍ਰਿਥੀ ਚੰਦ ਹੈ। ਜਿਸ ਨੇ ਇਸ ਖ਼ੂਨੀਕਾਰੇ ਲਈ ਸਾਰੀਆਂ ਸਕੀਮਾਂ ਬਣਾਈਆਂ—(੧) ਗੁਰੂ ਜੀ ਪਾਸ ਚੋਰ ਧਾੜਵੀ ਰਹਿੰਦੇ ਹਨ, ਜਿਨ੍ਹਾਂ ਕਰਕੇ ਦੇਸ਼ ਵਿਚ ਧਾੜੇ ਚੋਰੀਆਂ ਹੁੰਦੀਆਂ ਹਨ। (੨) ਇਨ੍ਹਾਂ ਗ੍ਰੰਥ ਰਚਿਆ ਹੈ, ਜਿਸ ਵਿੱਚ ਹਿੰਦੂਆਂ ਦੇ ਦੇਵਤਿਆਂ ਤੇ ਮੁਸਲਮਾਨਾਂ ਦੇ ਪੈਗੰਬਰਾਂ ਦੀ ਨਿੰਦਾ ਕੀਤੀ ਹੈ। (੩) ਇਨ੍ਹਾਂ ਨੇ ਬਹੁਤ ਸਾਰੇ ਮੁਸਲਮਾਨਾਂ ਨੂੰ ਆਪਣੇ ਸਿੱਖ ਬਣਾਇਆ ਹੈ। ਇਨ੍ਹਾਂ ਮਨਸੂਬਿਆਂ ਨੂੰ ਸਿਰੇ ਚੜ੍ਹਾਉਣ ਲਈ ਉਸਨੇ ਸ਼ਾਹੀ ਦਰਬਾਰ ਦੇ ਕਾਜ਼ੀ, ਮੌਲਵੀ ਤੇ ਖ਼ੁਸ਼ਾਮਦੀ

ਰਿਸ਼ਵਤਖੋਰ ਅਹਿਲਕਾਰ ਆਪਣੇ ਸਾਥੀ ਬਣਾਏ। ਉਸਨੇ ਅੰਮ੍ਰਿਤ ਸਰੋਵਰ ਤੇ ਹਰਿਮੰਦਰ ਜੀ ਦੇ ਮੁਕਾਬਲੇ ਤੇ ਹੇਹਰਾਂ ਵਿੱਚ ਤਾਲ ਤੇ ਮੰਦਰ ਬਣਾਇਆ। ਆਪ ਤੁਕਬੰਦੀ ਕਰਕੇ ਗ੍ਰੰਥ ਬਣਾਇਆ। ਜਿਸ ਵਿਚ ਪੀਰਾਂ ਮੁਰੀਦਾਂ ਦੀਆਂ ਧੂਨੀਆਂ ਤੇ ਸਖੀ ਸਰਵਰ ਦੀਆਂ ਵਾਰਾਂ ਲਿਖੀਆਂ। ਮਸੰਦ ਤੇ ਰਬਾਬੀ ਰੱਖੇ। ਆਪਣੇ ਮੰਦਰ ਵਿਚ ਗੱਦੀ ਲਾਕੇ ਸਿਰ ਤੇ ਚੌਰੀ ਫਿਰਵਾਈ। ਕੀਰਤਨ ਕਰਵਾਏ। ਆਪਣੀਆਂ ਝੂਠੀਆਂ ਕਰਾਮਾਤਾਂ ਦੇ ਢੰਡੋਰੇ ਫਿਰਵਾਏ। ਗੁਰੂ ਦੇ ਲੰਗਰ ਦੀਆਂ ਰਸਤਾਂ ਬਰਤਨ ਤੇ ਚੜ੍ਹਤ ਚੜ੍ਹਾਵਾ ਨਿੱਤ ਹੀ ਲੁੱਟ ਲੈਂਦਾ ਸੀ। ਇਸੇ ਲਈ ਗੁਰੂ ਜੀ ਅੰਮ੍ਰਿਤਸਰੋਂ ਵਡਾਲੀ ਜਾ ਰਹੇ। ਤੇ ੧੬੫੧ ਤੋਂ ੧੬੫੩ ਬਿ: ਤਕ ਵਡਾਲੀ ਹੀ ਰਹੇ।

ਸਾਹਿਬਜ਼ਾਦਾ ਜੀ ਦੇ ਜਨਮ ਤੋਂ ਪਹਿਲੇ ਪ੍ਰਿਥੀ ਚੰਦ ਕਹਿੰਦਾ ਸੀ, ਇਹ ਤਾਂ ਔਤਰਾ ਹੈ। ਇਸਦੇ ਮਰਨ ਤੋਂ ਪਿਛੋਂ ਮੇਰਾ ਪੁੱਤਰ ਮਿਹਰਵਾਨ ਹੀ ਗੱਦੀ ਦਾ ਵਾਰਸ ਹੈ। ਪਰ ੧੬੫੨ ਬਿ: ਵਿਚ ਸ੍ਰੀ ਹਰਗੋਬਿੰਦ ਜੀ ਦੇ ਜਨਮ ਤੋਂ ਉਹ ਸੜ ਗਿਆ। ਪਹਿਲੋਂ ਦਾਈ ਨੂੰ ਰੁਪੈ ਦੇ ਕੇ ਸਾਹਿਬਜ਼ਾਦੇ ਨੂੰ ਮਾਰਨ ਦੀ ਵਿਉਂਤ ਬਣਾਈ। ਪਰ ਉਹ ਆਪ ਹੀ ਮਰ ਗਈ। ਫੇਰ ਸਪੇਰੇ ਤੋਂ ਸੱਪ ਸੁਟਵਾਇਆ। ਪਰ ਉਹ ਸੱਪ ਸਾਹਿਬਜ਼ਾਦਾ ਜੀ ਨੇ ਹੀ ਮਲ ਕੇ ਮਾਰ ਦਿੱਤਾ। ਫੇਰ ਖਿਡਾਵੇ ਬ੍ਰਾਹਮਣ ਤੋਂ ਦਹੀਂ ਵਿੱਚ ਜ਼ਹਿਰ ੨੦੦੦ ਰੁਪਏ ਦੇ ਕੇ ਦੁਆਇਆ। ਪਰ ਗੁਰੂ ਨਾਨਕ ਜੀ ਨੇ ਰੱਖਿਆ ਕੀਤੀ। ਪਰ ਜਦੋਂ ਚੰਦੂ ਦੇ ਰਿਸ਼ਤੇ ਦਾ ਮਸਲਾ ਪੇਸ਼ ਹੋਇਆ ਤਾਂ ਇਸ ਨੇ ਤੁਰੰਤ ਚੰਦੂ ਨਾਲ ਤਾਲਮੇਲ ਕਰ ਲਿਆ। ਹੁਣ ਇਸ ਨੇ ੧੬੩੮ ਬਿ: ਤੋਂ ਘੜ ਕੇ ਲਾਈਆਂ ਸਾਰੀਆਂ ਗੁਰੂ ਜੀ ਦੇ ਵਿਰੁੱਧ ਊਜਾਂ ਰਾਜ ਦਰਬਾਰ ਤਕ ਚੰਦੂ ਦੇ ਰਾਹੀਂ ਪੁਚਾਈਆਂ। ਅਕਬਰ ਦੇ ਜੀਉਂਦਿਆਂ ਤਾਂ ਇਹਨਾਂ ਦੀ ਕੋਈ ਵੱਟਕ ਨਾ ਹੋਈ। ਪਰ ਜਦ ਉਹ ੨੩ ਨਵੰਬਰ ੧੫੯੮ ਈ: ਨੂੰ ਕਰਤਾਰ ਪੁਰ ਗੁਰੂ ਜੀ ਦੇ ਦਰਸ਼ਨ ਕਰਕੇ ਸਾਰੀ ਪੜਤਾਲ ਕਰਨ ਬਾਹਦ ਗੁਰਬਾਣੀ ਦਾ ਪਾਠ ਸੁਣਕੇ ਨਿਹਾਲ ਹੋਇਆ ਤੇ ਗੁਰੂ ਜੀ ਦੇ ਦੱਸਣ ਤੇ ਪੰਜਾਬ ਦੇ ਕਿਸਾਨਾਂ ਦਾ ਮਾਮਲਾ ਵੀ ਮੁਆਫ਼ ਕਰ ਗਿਆ ਤਾਂ ਜਾਂਦਾ ਹੀ ਦੱਖਣ ਦੀ ਮੁਹਿੰਮ ਵਿੱਚ ਉਲਝ ਗਿਆ। ਉਥੋਂ ਹੀ ਬੀਮਾਰ ਹੋ ਕੇ ੧੬੬੨ ਬਿ: ਮੁ: ੧੬੦੫ ਈ; ਨੂੰ ਰੱਬ ਨੂੰ ਪਿਆਰਾ ਹੋਗਿਆ ਤਾਂ ਉਸ ਦਾ ਪੁੱਤਰ ਜਹਾਂਗੀਰ ੨੩ ਅਕਤੂਬਰ ੧੬੦੫ ਈ: ਨੂੰ ਗੱਦੀ ਤੇ ਬੈਠਾ। ਇਹ ਮੁਲਾਣਿਆਂ ਦੀ ਕਠਪੁਤਲੀ ਸੀ। ਇਸ ਨੇ ਵੈਰ ਵਿਰੋਧ ਦੇ

ਭਾਂਬੜ ਮਚਾਏ । ਸਭ ਤੋਂ ਪਹਿਲੋਂ ਆਪਣੇ ਸੱਕੇ ਪੁਤਰ ਖੁਸਰੋ ਨੂੰ ਆਗਰੇ ਦੇ ਕਿਲੇ ਵਿੱਚ ਕੈਦ ਕੀਤਾ । ਉਹ ੧੯ ਵੈਸਾਖ ਨੂੰ ਕਿਲੇਦਾਰ ਨੂੰ ਕੁਛ ਦੇ ਦਿਵਾ ਕੇ ਪਜਾਬ ਨੂੰ ਨਿਕਲ ਤੁਰਿਆ । ਇਸ ਰਾਜ ਰੌਲੇ ਵਿੱਚ ਜਹਾਂਗੀਰ ਨੇ ਸ਼ਰ੍ਹਾ ਦੇ ਸੜੇ ਹੋਏ ਮੁਲਾਣਿਆਂ ਤੋਂ ਗ਼ਾਜ਼ੀਪਣੇ ਦਾ ਫ਼ਤਵਾ "ਨੂਰਉਦੀਨ" ਮੁਹੰਮਦ ਦਾ ਲੈਕੇ ਅਪਣਾ ਮਤੱਲਬ ਕੱਢਿਆ । ਖੁਸ਼ਰੋ ਦੇ ਬਾਗ਼ੀ ਹੋਕੇ ਪੰਜਾਬ ਵੱਲ ਔਣ ਤੇ ਜਹਾਂਗੀਰ ਆਪ ਉਸਦੇ ਪਿਛੇ ਚੜ੍ਹਿਆ ਔਂਦਾ ਹੈ ਦੀ ਖਬਰ ਸੁਣਕੇ ਪ੍ਰਿਥੀ ਚੰਦ ਕੋਠੇ ਪਿੰਡੋਂ ਆਪਣੀ ਜਗੀਰ ਵਿਚੋਂ ਲਾਹੌਰ ਨੂੰ ਚੰਦੂ ਵੱਲ ਉਠ ਦੌੜਿਆ । ਉਸਨੇ ਚੰਦੂ ਨੂੰ ਮਿਲਕੇ ਸਮਝਾਇਆ ਕਿ ਵੇਲਾ ਵੇਖ ਕੇ ਬਾਦਸ਼ਾਹ ਨੂੰ ਇਹ ਰੀਪੋਟ ਦੇਹ ਕਿ ਗੁਰੂ ਅਰਜਨ ਖੁਸਰੋ ਨੂੰ ਮਿਲਿਆ ਹੈ । ਜ਼ਿਆਫਤ ਕੀਤੀ ਹੈ । ੫੦੦੦ ਰੁਪੈ ਮਦਦ ਦਿਤੀ ਹੈ ਤੇ ਸ਼ਹਿਨਸ਼ਾਹੀਅਤ ਦਾ ਟਿੱਕਾ ਅਪਣੇ ਹੱਥੀਂ ਖੂਸਰੋ ਦੇ ਮੱਥੇ ਤੇ ਲਾ ਕੇ ਅਰਦਾਸ ਕੀਤੀ ਹੈ । ਇਸ ਰੀਪੋਟ ਦੀ ਮਦਦ ਲਈ ਉਸਨੇ ਲਾਹੌਰ ਦੇ ਕਾਜ਼ੀ, ਮੁੱਲਾਂ, ਪੰਡਿਤ ਰਿਸ਼ਵਤਖੋਰ ਅਹਿਲਕਾਰ ਚੰਦੂ ਨਾਲ ਜੋੜ ਦਿੱਤੇ । ਚੰਦੂ ਇਸਤੇ ਬੜਾ ਖੁਸ਼ ਸੀ ਕਿ ਹੁਣ ਮੈਨੂੰ ਆਪਣੇ ਦੁਸ਼ਮਨ ਤੋਂ ਬਦਲਾ ਲੈਣ ਦਾ ਠੀਕ ਮੌਕਿਆ ਮਿਲ ਗਿਆ ਹੈ । (ਮੈਕਾਲਫ ਸਿਖ ਰੀਲੀਜਨ)

ਇਹ ਤੀਰ ਉਨ੍ਹਾਂ ਦਾ ਟਿਕਾਣੇ ਬੈਠਾ । ਜਦੋਂ ਜਹਾਂਗੀਰ ਲਾਹੌਰ ਪੁੱਜਾ ਤਾਂ ਖੁਸਰੋ ਵਜੀਰਾਬਾਦ ਦੇ ਪੱਤਣੋਂ ਝਨਾ ਪਾਰ ਕਰਦਾ ਫੜਕੇ ਬਾਦਸ਼ਾਹ ਦੇ ੧ ਮਈ ੧੬੦੬ ਈ: ਨੂੰ ਪੇਸ਼ ਕੀਤਾ । ਉਸਨੇ ੬ ਮਈ ਤਕ ਖੁਸਰੋ ਦਾ ਕਿੱਸਾ ਖਤਮ ਕੀਤਾ । ਪਰ ੨੪ ਮਈ ਤਕ ਉਸਨੂੰ ਖੁਸਰੋ ਦਾ ਗੁਰੂ ਅਰਜਨ ਜੀ ਨੂੰ ਮਿਲਣ ਦਾ ਕੋਈ ਪਤਾ ਨਾਂ ਲੱਗਾ । ਹੁਣ ਚੰਦੂ ਨੇ ਸਾਥੀਆਂ ਸਮੇਤ ਬਾਦਸ਼ਾਹ ਅੱਗੇ ਗੁਰੂ ਜੀ ਦੀ ਰਪੋਟ ਕੀਤੀ । ਉਹ ਕੰਨਾਂ ਦਾ ਕਚਾ ਸੁਣਦਿਆਂ ਹੀ ਅੱਗ ਦਾ ਭਾਂਬੜ ਬਣ ਗਿਆ ਤੇ ਉਸਨੇ ਗੁਰੂ ਜੀ ਨੂੰ ਹਾਜ਼ਰ ਕਰਨ ਦਾ ਹੁਕਮ ਦਿੱਤਾ । ਜੋ ਉਸਦੀ ਹੱਥੀਂ ਲਿਖੀ ਜੀਵਨੀ 'ਤੁਜ਼ਿਕ ਜਹਾਂਗੀਰੀ' ਵਿਚ ਉਸਨੇ ਐਉਂ ਲਿਖਿਆ ਹੈ:—

"ਗੋਇੰਦਵਾਲ ਵਿਚ, ਜੋ ਕਿ ਦਰਿਆ ਬਿਆਸ ਦੇ ਕੰਢੇ ਤੇ ਵਾਕਿਆ ਹੈ । ਪੀਰਾਂ ਫ਼ਕੀਰਾਂ ਦੇ ਭੇਸ ਵਿੱਚ ਅਰਜਨ ਨਾਂ ਦਾ ਇਕ ਹਿੰਦੂ ਸੀ । ਉਸ ਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਨੂੰ ਅਤੇ ਕਈ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਢੰਗਾਂ ਦੇ ਉਪਦੇਸਾਂ ਦਾ ਸਿਦਕੀ ਬਣਾ ਕੇ ਵਡਿਆਈ ਤੇ ਰੱਬ ਨਾਲ

ਨੇੜਤਾ ਦਾ ਢੋਲ ਬੜਾ ਉੱਚਾ ਵਜਾਇਆ ਹੋਇਆ ਸੀ । ਲੋਕ ਉਹਨੂੰ ਗੁਰੂ ਕਹਿੰਦੇ ਸਨ, ਅਤੇ ਸਾਰੇ ਪਾਸਿਆਂ ਤੋਂ ਮੂਰਖਤਾ ਦੇ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਦੇ ਉਦਾਲੇ ਆ ਜੁੜਦੇ ਹਨ ਤੇ ਉਸ ਤੇ ਭਰੋਸਾ ਕਰਦੇ ਹਨ । ਤਿੰਨਾਂ ਚਹੁੰ ਪੀੜ੍ਹੀਆਂ ਤੋਂ ਉਨ੍ਹਾਂ ਨੇ ਇਹ ਦੁਕਾਨ ਗਰਮ ਕੀਤੀ ਹੋਈ ਹੈ । ਮੁੱਦਤ ਤੋਂ ਮੇਰੇ ਦਿਲ ਵਿੱਚ ਖਿਆਲ ਆਉਂਦਾ ਸੀ ਕਿ ਜਾਂ ਤਾਂ ਇਸ ਝੂਠ ਦੀ ਦੁਕਾਨ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਨੂੰ ਮੁਸਲਮਾਨ ਬਣਾ ਦੇਣਾ ਹੈ ।"

(ਤੋਜ਼ਿਕ ਜਹਾਂਗੀਰੀ)

## ਵਿਚਾਰ:—

ਇਸ ਨੋਟ ਤੋਂ ਮਾਲੂਮ ਹੁੰਦਾ ਹੈ ਕਿ ਜਹਾਂਗੀਰ ਨੇ ਇਹ ੧੬੦੬ ਈਸਵੀ ਤੋਂ ਪਹਿਲੇਂ ਕਿਤੇ ਯਾਦਾਸਤ ਵਜੋਂ ਲਿਖਿਆ ਹੈ । ਪਰ ਹਕੀਕਤ ਇਹ ਹੈ ਕਿ ਬਾਦਸ਼ਾਹ ੧੬ ਅਪ੍ਰੈਲ ੧੬੦੬ ਈਸਵੀ ਨੂੰ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਪਾਰ ਕਰਦਾ ਹੈ ਪਰ ਗੋਇੰਦਵਾਲ ਵਿਚ ਰਹਿਣ ਵਾਲਾ ਗੁਰੂ ਅਰਜਨ ਹਿੰਦੂ ਤੇ ਉਸਦੀ ਚਾਰ ਪੁਸ਼ਤਾਂ ਤੋਂ ਚਲ ਰਹੀ ਝੂਠੀ ਦੁਕਾਨ ਉਸ ਨੂੰ ਨਹੀਂ ਦਿੱਸੀ । ਉਹ ਟੋਲਿਆਂ ਦੇ ਟੋਲੇ ਜਿਹੜੇ ਮੁਸਲਮਾਨਾ ਤੋਂ ਹਿੰਦੂ ਤੇ ਸਿੱਖ ਬਣੇ ਹੋਏ ਸਨ, ਉਸਨੂੰ ਨਹੀਂ ਦਿਸੇ । ਉਸਦਾ 'ਮੁੱਦਤਹਾ ਬਖ਼ਾਤਿਰ ਮੇ ਗੁਜ਼ਸਤ ਕਿ ਈਂ ਦੁਕਾਨਿ ਬਾਤਿਲ ਬਰਤਰਫ਼ ਬਾਇਦ ਦੀ ਲਿਖਤ ਹੀ ਝੂਠੀ ਹੈ । ਜੇ ਮੁੱਦਤ ਤੋਂ ਉਹਦੇ ਦਿਲ ਵਿਚ ਇਸ ਝੂਠੀ ਦੁਕਾਨ ਨੂੰ ਬੰਦ ਕਰਨ ਦਾ ਖਿਆਲ ਸੀ ਤਾਂ ਉਹ ਇਸ ਦੁਕਾਨ ਦੇ ਦਰਵਾਜ਼ੇ ਅੱਗੋਂ ਲੰਘਣ ਲੱਗਾ ਇਸ ਦੁਕਾਨ ਨੂੰ ਕਿਉਂ ਨਹੀਂ ਬੰਦ ਕਰ ਗਿਆ ! ਉਸਨੂੰ ਇਸ ਵਕਤ ਅੱਗੇ ਜਾਣ ਦੀ ਕੋਈ ਕਾਹਲ ਨਹੀਂ ਸੀ ਕਿਉਂਕਿ ਉਸਦੇ ਦੁਸ਼ਮਣ ਖ਼ੁਸਰੋ ਉੱਤੇ ਉਸਦੇ ਬਖ਼ਸ਼ੀ ਮੁਰਤਜ਼ਾ ਖ਼ਾਨ ਦੀ ਫਤਿਹ ਹੋ ਗਈ ਸੀ । ਬਾਦਸ਼ਹ ੧੬ ਅਪ੍ਰੈਲ ਤੋਂ ੨੮ ਅਪ੍ਰੈਲ ਤੱਕ ਮਾਝੇ ਵਿਚ ਰਿਹਾ ਹੈ, ਜਿਥੋਂ ਦਾ ਬੱਚਾ ਬੱਚਾ ਗੁਰੂ ਅਰਜਨ ਸਾਹਿਬ ਜੀ ਨੂੰ ਜਾਣਦਾ ਹੈ ਅਤੇ ਜਿਸ ਇਲਾਕੇ ਵਿੱਚ ਪ੍ਰਿਥੀ ਚੰਦ ਦੀ ਜਗੀਰ ਦਾ ਹੇਹਰ ਪਿੰਡ ਹੈ, ਜਿਥੇ ਉਸ ਨੇ ਨਕਲੀ ਮੰਦਰ ਤੇ ਤਾਲ ਬਣਾ ਕੇ ਅਪਣੀ ਝੂਠੀ ਗੁਰਿਆਈ ਦਾ ਢੋਲ ਵਜਾਇਆ ਹੋਇਆ ਸੀ । ਇਸ ਇਲਾਕੇ ਵਿਚ ਪ੍ਰਿਥੀ ਚੰਦ ਦੇ ਮੀਣੇ ਸਿੱਖ ਵੀ ਕਈ ਹੋਣਗੇ । ਬਾਦਸ਼ਾਹ ਦੇ ਬਾਰਾਂ ਦਿਨ ਮਾਝੇ ਵਿਚ ਰਹਿਣ ਨਾਲ ਲੋਕਾਂ ਦੀਆਂ ਕਈ ਪੇਸ਼ੀਆਂ, ਕਈ ਅਰਜ਼ਾਂ, ਕਈ ਰਿਪੋਰਟਾਂ ਹਰ ਇਕ ਪੜਾਅ ਤੇ ਹੋਈਆਂ ਹੋਣਗੀਆਂ ਅਤੇ ਉਸ ਦੇ

ਸੂਹੀਏ ਸੈਂਕੜੇ ਹੀ ਖੁਸਰੋ ਦੇ ਪਿੱਛੇ ਲੱਗੇ ਹੋਏ ਸਨ। ਉਹ ਬਾਦਸ਼ਾਹ ਨੂੰ ਮਿਲ ਕੇ ਖੁਸਰੋ ਦੇ ਕੀਤੇ ਹੋਏ ਮੁਕਾਮਾਂ ਦੀਆਂ ਰਿਪੋਰਟਾਂ ਦੇਂਦੇ ਰਹੇ ਹੋਣਗੇ, ਪਰ ਕਿਸੇ ਇਕ ਨੇ ਵੀ ਗੁਰੂ ਅਰਜਨ ਸਾਹਿਬ ਜੀ ਨੂੰ ਖੁਸਰੋ ਦੇ ਮਿਲਣ ਦੀ ਗੱਲ ਇਕ ਵਾਰ ਵੀ ਨਹੀਂ ਦੱਸੀ। ਅਤੇ ਨਾਹੀ ਪ੍ਰਿਥੀ ਚੰਦ ਮਾਝੇ ਵਿੱਚ ਤੁਰੇ ਜਾਂਦੇ ਜਹਾਂਗੀਰ ਨੂੰ ਆਕੇ ਮਿਲਿਆ। ਉਹਤਾਂ ਚੰਦੂ ਪਾਸ ਲਾਹੌਰ ਦੌੜਿਆ ਹੋਇਆ ਸੀ। ਇਸਤੋਂ ਇਹ ਸਾਰੀ ਗੱਲ ਝੂਠੀ ਹੈ।

ਇਹ ਨੋਟ ਹਰ ਹਾਲਤ ਉਸਨੇ ਲਾਹੌਰ ਬੈਠ ਕੇ ਕੀਤਾ ਹੈ ਅਤੇ ਝੂਠ ਮੂਠ ਹੀ ਮੁੱਦਤ ਦੀ ਗੱਲ ਲਿਖ ਮਾਰੀ। ਇਤਿਹਾਸ ਗਵਾਹ ਹੈ ਕਿ ਗੁਰੂ ਜੀ ਖੁਸਰੋ ਦੇ ਮਾਝੇ ਵਿਚੋਂ ਲੰਘਣ ਦੇ ਦਿਨਾਂ ਵਿਚ ਗੋਇੰਦਵਾਲ ਜਾਂ ਤਰਨਤਾਰਨ ਨਹੀਂ ਸਨ। ਹਜ਼ੂਰ ਗੁਰੂ ਅਰਜਨ ਸਾਹਿਬ ਅਮ੍ਰਿਤਸਰ ਸਨ। ਖੁਸਰੋ ਅਮ੍ਰਿਤਸਰ ਗਿਆ ਨਹੀਂ ਤੇ ਗੁਰੂ ਜੀ ਉਸਨੂੰ ਮਿਲੇ ਨਹੀਂ ਇਸ ਲਈ ਇਹ ਸਾਰਾ ਹੀ ਹਵਾਈ ਕਿਲ੍ਹਾ ਹੈ। ਜਿਸਦੀ ਕੋਈ ਬੁਨਿਆਦ ਨਹੀਂ। ਸਾਡੇ ਇਤਿਹਾਸਕਾਰਾਂ ਵਿਚੋਂ ਇਹ ਗੱਲ ਪਹਿਲੇ ਬਾਵਾ ਸਰੂਪ ਦਾਸ ਭੱਲਾ ਨੇ ਮਹਿਮਾ ਪ੍ਰਕਾਸ਼ ਵਿੱਚ ਮੀਣਿਆਂ ਦੀ ਉਡਾਈ ਹੋਈ ਲਿਖੀ ਹੈ ਉਸਤੋਂ ਅੱਗੇ ਨਕਲ ਦਰ ਨਕਲ ਹੈ। ਇਸਤੋਂ ਬਾਅਦ ਬਾਦਸ਼ਾਹ ੧ ਮਈ ਤੋਂ ੯ ਮਈ ਤੱਕ ਖੁਸਰੋ ਦੇ ਸਾਥੀਆਂ ਨੂੰ ਕਤਲ ਕਰਦਾ ਹੈ ਤੇ ੯ ਮਈ ਤੋਂ ੨੫ ਮਈ ਤੱਕ ਗੁਰੂ ਜੀ ਬਾਬਤ ਉਸਨੂੰ ਕੋਈ ਖਿਆਲ ਨਹੀਂ ਸੀ। ਅਚਾਨਕ ਹੀ ਉਹ ਇਹ ਹੁਕਮ ਲਿਖਦਾ ਹੈ। "ਇਨੀਂ ਦਿਨੀਂ ਖੁਸਰੋ ਨੇ ਉਸ ਰਾਹ (ਗੋਇੰਦਵਾਲ ਤੋਂ) ਦਰਿਆ ਪਾਰ ਕੀਤਾ। ਇਸ ਮੂਰਖ ਬੰਦੇ ('ਖੁਸਰੋ') ਨੇ ਇਰਾਦਾ ਕੀਤਾ ਕਿ ਉਸ (ਗੁਰੂ ਜੀ) ਤੋਂ ਮਦਦ ਲਈ ਜਾਵੇ, ਜਿਸ ਥਾਂ ਉਸ (ਗੁਰੂ ਜੀ) ਦਾ ਡੇਰਾ ਸੀ ਉੱਥੇ ਖੁਸਰੋ ਨੇ ਉਤਾਰਾ ਕੀਤਾ। ਇਹ (ਗੁਰੂ ਜੀ) ਉਸ ਨੂੰ ਮਿਲਿਆ ਤੇ ਕਈ ਮਿਥੀਆਂ ਗੱਲਾਂ ਕੀਤੀਆਂ ਤੇ ਉਹਨੇ ਕੇਸਰ ਨਾਲ ਖੁਸਰੋ ਦੇ ਮੱਥੇ ਤੇ ਤਿਲਕ ਲਾਇਆ। ਜਿਸਨੂੰ ਹਿੰਦੂ ਸ਼ਗਨ ਸਮਝਦੇ ਹਨ। ਜਦ ਇਹ ਖਬਰ ਮੇਰੇ ਕੰਨਾਂ ਵਿੱਚ ਪੁੱਜੀ ਮੈਂ ਉਸ (ਗੁਰੂ ਜੀ) ਦੇ ਝੂਠ ਨੂੰ ਅੱਗੇ ਹੀ ਜਾਣਦਾ ਸਾਂ। ਮੈਂ ਹੁਕਮ ਦਿਤਾ ਕਿ ਉਸਨੂੰ ਹਾਜ਼ਰ ਕਰਨ। ਉਸਦੇ ਘਰ ਬਾਹਰ ਤੇ ਪੁੱਤਰਾਂ ਨੂੰ ਮੁਰਤਜ਼ਾ ਖਾਂ ਨੂੰ ਬਖਸ਼ ਦਿਤਾ ਤੇ ਉਸਦੇ ਮਾਲ, ਜਾਇਦਾਦ ਨੂੰ ਜ਼ਬਤ ਕਰਕੇ ਮੈਂ ਹੁਕਮ ਕੀਤਾ ਕਿ ਉਸਨੂੰ ਕਤਲ ਦੀ ਕਰੜੀ ਸਜ਼ਾ ਦਿਤੀ ਜਾਵੇ। (ਤੋਜ਼ਕੇ ਜਹਾਂਗੀਰੀ)

ਵੀਚਾਰ:- ਇਹ ਹੁਕਮ ਬਾਦਸ਼ਾਹ ਨੇ ਦੀਦਾ ਦਾਨਿਸਤਾ ਅੰਨੇ-ਵਾਹ ਦਿਤਾ ਹੈ ਕਿਉਂਕਿ ਉਸਨੂੰ ਪੂਰਾ ਇੱਕ ਮਹੀਨਾ ਗੁਰੂ ਜੀ ਦੇ ਖੁਸਰੋ ਨੂੰ ਮਿਲਣ ਦੀ ਜ਼ਿਆਰਤ ਕਰਨ ਦੀ ਅਤੇ ਪੰਜ ਹਜ਼ਾਰ ਜੰਗੀ ਸਹਾਇਤਾ ਦੇਣ ਦੀ ਕੋਈ ਰਿਪੋਰਟ ਨਹੀਂ ਮਿਲੀ। ਉਸਨੇ ਖੁਸਰੋ ਦੇ ਸੱਤ ਸੌ ਸਾਥੀ ਕਤਲ ਕੀਤੇ ਸਨ, ਜਿਨ੍ਹਾਂ ਵਿਚੋਂ ਕਈਆਂ ਨੇ ਮੁਆਫੀਆਂ ਮੰਗੀਆਂ; ਕਈ ਵਾਇਦਾ ਮੁਆਫ ਬਣੇ, ਪਰ ਕਿਸੇ ਵੀ ਖੁਸਰੋ ਦੇ ਸਾਥੀ ਨੇ ਗੁਰੂ ਜੀ ਦਾ ਖੁਸਰੋ ਨੂੰ ਮਿਲਣਾ ਬਿਆਨ ਨਹੀਂ ਕੀਤਾ। ਮਾਝੇ ਦੇ ਪਿੰਡਾਂ ਵਿਚੋਂ ਖੁਸਰੋ ਨੂੰ ਮਿਲਣ ਦਾ ਕੋਈ ਸਬੂਤ ਨਹੀਂ। ਬਾਦਸ਼ਾਹ ਖੁਸਰੋ ਦੇ ਮਦਦਗਾਰਾਂ ਨੂੰ ਰਸਤੇ ਵਿਚ ਸਜ਼ਾਵਾਂ ਦੇਂਦਾ ਆਇਆ ਹੈ; ਜਿਵੇਂ ਕਿ ਉਸਨੇ 'ਥਾਨੇਸਰ' ਦੇ ਸ਼ੇਖ ਨਜ਼ਾਮਦੀਨ ਨੂੰ ਖੁਸਰੋ ਦੇ ਹੱਕ ਵਿਚ ਅਰਦਾਸ ਕਰਨੇ ਬਦਲੇ ਦੇਸ਼-ਬਦਰ ਦੀ ਸਜ਼ਾ ਦਿਤੀ। ਉਹ ਲਿਖਦਾ ਹੈ, "ਮੈਂ ਖੁਆਜੇ ਨੂੰ ਸਫ਼ਰ ਖਰਚ ਦੇ ਕੇ ਮੱਕੇ ਨੂੰ ਤੋਰ ਦਿਤਾ। ਇਹ ਵੱਡਾ ਸਬੂਤ ਹੈ ਕਿ ਉਹ ਖੁਸਰੋ ਦੇ ਮਦਦਗਾਰਾਂ ਨੂੰ ਜਿੱਥੇ ਸੁਣਦਾ ਉੱਥੇ ਹੀ ਸਜਾਵਾਂ ਦੇਂਦਾ ਆਇਆ ਹੈ, ਇਥੇ ਹੀ ਬਸ ਨਹੀਂ ਉਹ ਰਾਜੂ ਤੇ ਅੰਬਾ ਨੂੰ ਵੀ ਕੈਦ ਕਰਕੇ ਅਪਣੇ ਨਾਲ ਲਾਹੌਰ ਲੈ ਆਇਆ ਹੈ। ਰਾਜੂ ਚੋਰ ਸੀ ਤੇ ਅੰਬਾ ਸਾਹੂਕਾਰ ਸੀ, ਰਾਜੂ ਨੂੰ ਫਾਂਸੀ ਦਿਤੀ ਗਈ ਤੇ ਅੰਬੇ ਨੂੰ ਦੋ ਲਖ ਚੱਟੀ ਲਾਈ ਇਸ ਤੋਂ ਸਾਫ ਹੈ ਕਿ ਉਹ ਖੁਸਰੋ ਦਾ ਪਿਛਾ ਕਰਦਾ ਵੀ ਮੁਲਕ ਦਾ ਪ੍ਰਬੰਧ ਕਰਦਾ ਔਂਦਾ ਸੀ, ਪਰ ਗੁਰੂ ਜੀ ਬਾਬਤ ਉਸਨੂੰ ਗੋਇੰਦਵਾਲ ਦਰਿਆ ਪਾਰ ਕਰਕੇ ਮਾਝੇ ਵਿੱਚੋਂ ਲੰਘਦਿਆਂ ਕੋਈ ਪਤਾ ਨਹੀ ਲੱਗਾ. ਇਹ ਤਾਂ ੨੪ ਮਈ ਦੇ ਨੇੜੇ ਚੰਦੂ ਨੇ ਪ੍ਰਿਥੀ ਚੰਦ ਦੀ ਸਾਜ਼ਸ਼, ਨਾਲ ਚੁਗਲੀ ਕੀਤੀ ਇਸੇ ਲਈ (ਉਮੱਦਾਤੁੱਲ-ਤਵਾਰੀਖ ਦਫਤਰ ਅਵਲ ਦੇ ਪੰ. ੧, ੩੪ ਤੇ ਲੇਖ ਹੈ, "ਚੰਦੂ ਨੇ ਜਹਾਂਗੀਰ ਬਾਦਸ਼ਾਹ ਦੇ ਹਜ਼ੂਰ ਦੱਸਿਆ ਕਿ ਅਰਜਨ ਨਾਮ ਦੇ ਇਕ ਆਦਮੀ ਨੇ ਹਿੰਦੂ ਤੇ ਮੁਸਲਮਾਨਾਂ ਵਿਚ ਇਕ ਤੀਜਾ ਫਿਰਕਾ ਬਣਾਇਆ ਹੈ। ਇਸਲਾਮ ਦੇ ਕਈ ਤਰੀਕਿਆਂ ਨੂੰ ਮਿਟਾਕੇ ਇਸਲਾਮੀ ਰੁਕਨਾਂ ਵਿਚ ਭਾਰੀ ਵਿਰੋਧ ਤੇ ਖਲਲ ਪਾ ਦਿੱਤੇ ਹੈਨ। ਹਰ ਰੋਜ ਹਿੰਦੂ ਤੇ ਭੁੱਲੇ ਹੋਏ ਮੁਸਲਮਾਨ ਓਸਤੇ ਅਕੀਦਤ ਦੀ ਰਸੀ ਆਪਣੇ ਗਲਾਂ ਵਿਚ ਪਾ ਰਹੇ ਹੈਨ, (ਸਿੱਖ ਬਣ ਰਹੇ ਹੈਨ) ਜੇ ਕਦੀ ਹਜੂਰ ਆਪ ਇਸ ਦਾ ਬੰਦੋਬਸਤ ਕਰਨ ਤਾਂ ਚੰਗਾ ਹੈ, ਨਹੀਂ ਤਾਂ ਬਹੁਤ ਵਕਤ ਲੰਘ ਜਾਣ ਤੇ ਸਲਤਨਤ ਤੇ ਇਸਲਾਮ ਦਾ ਥੰਮ ਗਿਰ ਜਾਵੇਗਾ। ਮੈ ਗੁਲਾਮ ਹੋਣ ਕਰਕੇ ਹਜ਼ੂਰ ਦੇ ਭਲੇ ਲਈ ਇਹ ਬੇਨਤੀ ਕੀਤੀ ਹੈ, "ਬਾਦਸ਼ਾਹ ਨੇ ਮਨੁੱਖੀ ਭੁੱਲ ਜਾਣ ਦੇ

ਸੁਭਾਵ ਤੇ ਬੇਪਰਵਾਹੀ ਤੋਂ, ਜੋ ਕਿ ਗੁਰੂਆਂ ਦੇ ਇਸ ਉਚੇ ਦਰਜੇ ਤੇ ਵੱਡੇ ਮੁਰਤਬੇ ਵਾਲੇ ਫਕੀਰਾਂ ਦੇ ਸਿਰਤਾਜਾਂ ਦੇ ਹਾਲ ਤੋਂ ਵਾਕਫ ਨਹੀਂ ਸੀ । ਦੂਰ ਦੀ ਨਜਰ ਨਾਲ ਇਸ ਗੱਲ ਦੀ ਖੋਜ ਪੜਤਾਲ ਕੀਤੇ ਬਿਨਾ ਹੀ ਕਹਿ ਦਿੱਤਾ ਕਿ ਜਿਸ ਤਰਾਂ ਦੀ ਸਜ਼ਾ ਮੁਨਾਸਬ ਹੋਵੇ, ਦਿਤੀ ਜਾਵੇ । ਗੁਮਰਾਹ ਹੋਏ ਦੀਵਾਨਨੇ ਬਾਦਸ਼ਾਹ ਵਲੋਂ ਦਿਤੇ ਗਏ ਹੁਕਮ ਨੂੰ ਗੈਬੀ ਮਦਦ ਜਾਣਿਆ,, ਤੇ ਆਪਣੀ ਬਾਬਤ ਲੰਮੀ ਸੋਚ ਤੋਂ" ਕੰਮ ਨਾ ਲੈਕੇ ਇਸ ਤਰਾ ਦੀ ਅਯੋਗ ਬਣਤਰ ਬਣਾਈ. ਕਿ ਉਸਨੂੰ ਲਿਖਣ ਲੱਗਿਆਂ ਕਲਮ ਰੱਤ ਦੇ ਹੰਝੂ ਕੇਰਦੀ ਹੈ, ਅਖਾਂ ਰੋਂਦੀਆ ਹਨ ਤੇ ਦਿਲ ਪਾਟਦਾ ਹੈ ਤੇ ਜਾਨ ਹੈਰਾਨ ਹੋ ਜਾਂਦੀ ਹੈ,"

ਇਸ ਲਿਖਤ ਦਾ ਪੰਜਾਬੀ ਉਲਥਾ ਗੁ: ਪ੍ਰ: ਸੂ: ਦੇ ਟਿਪਣੀ ਕਾਰ ਜੀ ਨੇ ਰਾਸ ੪ ਦੇ ਅੰਸੂ ੩੭ ਦੇ ਪੈਰ ਨੋਟ ਵਿਚ ਕੀਤਾ ਹੈ 'ਉਥੇ ਫਾਰਸੀ ਦੀ ਲਿਖਤ ਹੈ,

ਪਰ ਇਸ ਨੋਟ ਨੇ ਸਪਸ਼ਟ ਕਰ ਦਿਤਾ ਹੈ 'ਬਾਦਸ਼ਾਹ ਵਲੋਂ ਤੁਜਿਕ ਦੇ ਦੋਵੇ ਹਵਾਲੇ ਇਸੇ ਰੀਪੋਟ ਤੋਂ ਬਾਹਦ ਦੇ ਹੈਨ, ਤੇ ਚੰਦੂ ਨੇ ਇਹ ਖੂਨੀ ਕਾਰਾ ਜਹਾਂਗੀਰ ਦੇ ਹੁਕਮ ਨਾਲ, ਉਸਦੀਆਂ ਅਖਾਂ ਸਾਹਮਣੇ ਕੀਤਾ 'ਕਿਉਕਿ ਤੁਜਕਿ ਜਹਾਗੀਰੀ' ਮੁਤਾਬਕ ਬਾਦਸਾਹ ੧ ਮਈ ੧੬੦੬ ਈ: ਤੋਂ ੨੭ ਮਾਰਚ ੧੬੦੭ ਈ: ਤਕ ਲਾਹੌਰ ਹੀ ਰਿਹਾ ਹੈ । ਇਹ ਖਿਆਲ ਕਿ ਉਹ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕਰਕੇ ਲਾਹੌਰ ਤੁਰ ਗਿਆ ਠੀਕ ਨਹੀਂ ਜਾਪਦਾ ।

ਚੰਦੂ ਬਾਬਤ ਰਾਇ ਸ; ਕਨਈਆ ਲਾਲ ਜੀ ਤਾਰੀਖ ਪੰਜਾਬ ਵਿਚ ਲਿਖਦੇ ਹਨ । "ਇਸ ਨੇ (ਚੰਦੂ ਨੇ) ਜਹਾਂਗੀਰ ਬਾਦਸ਼ਾਹ ਕੇ ਹਜੂਰਮੇ ਗੁਰੂ ਜੀ ਕੀ ਨਿਸਬਤ, ਬਹੁਤ ਸੀ ਬਦਰੋਈਆਂ ਵਗਮਜ਼ੀਆਂ ਕੀ ਯਹਾਂ ਤਕ ਕਿ ਬਾਦਸਾਹ ਕਾਂ ਮਿਜਾਜ ਗੁਰੂ ਜੀ ਕੀ ਤਰਫ਼ ਸੇ ਬਰਹਮ ਹੋਕਰ ਗੁਰੂ ਜੀ ਕੀ ਤਲਬੀ ਬਮੁਕਾਮਾ ਲਾਹੌਰ ਹੋਈ ।"

ਉਕਤ ਦੋਹਾਂ ਲੇਖਾਂ ਤੋਂ ਜਾਹਿਰ ਹੈ ਕਿ ਬਾਦਸ਼ਾਹ ਦੇ ਹੁਕਮ ਨਾਲ ਗੁਰੂ ਜੀ ਨੂੰ ਲਾਹੌਰ ਲਿਆਦਾ ਗਿਆ ਚੰਦੂ ਨੇ ਅਹਿਦੀਏ ਨੂੰ ਦੋ ਲਖ ਚੱਟੀ ਦਾ ਪਰਵਾਨਾ ਦੇ ਕੇ, ਗੁਰੂ ਚੱਕ ਭੇਜਿਆ ਜੋ ਗੁ: ਪ੍ਰ: ਸੂ: ਗ੍ਰੰਥ ਅੰਸੂ ੨੯ ਵਿਚ ਇਉ ਹੈ । "ਗਹੁ ਪ੍ਰਵਾਨਾ ਗਮਨਹੁ ਤੂਰਨ" ਲਿਹੁ ਦੁਇਲਾਖ ਦਰਬ ਕਰ ਪੂਰਨ, ਜਾਹੁ ਸੁਧਾਸਰ ਹੁਕਮ ਪ੍ਰਕਾਸ "ਲਿਹੁ ਸਭ ਕਿਛੁ ਸ੍ਰੀ ਅਰਜਨ ਪਾਸ"

ਭਾਵੇਂ ਤੁਜਿਕ ਵਿਚ ਬਾਦਸਾਹ ਨੇ ਜੁਰਮਾਨੇ ਦਾ ਜਿਕਰ ਨਹੀਂ ਕੀਤਾ ਪਰ ਸ੍ਰਦਾਰ ਗੰਡਾ ਸਿੰਘ ਜੀ ਦਾ ਖਿਆਲ ਹੈ, ਕਿ ਜਹਾਂਗੀਰ ਵਲੋਂ ਘਰਬਾਰ ਜਬਤ ਕਰਕੇ ਕਤਲ ਕਰਨ ਨਾਲ ਜਰਮਾਨੇ ਦਾ ਹੁਕਮ ਦੇਣਾ ਕੋਈ ਅਣਹੋਈ ਗੱਲ ਨਹੀਂ ਉਹ ਅਕਬਰ ਦੇ ਦਰਬਾਰੀ ਅਬੁਲ ਫਜ਼ਲ ਨੂੰ ਜਿਹੜਾ ਕਿ "ਦੀਨਇਲਾਹੀ" ਦਾ ਮੋਢੀ ਸੀ ਨੂੰ ਭਰੇ ਦਰਬਾਰ ਵਿਚ ਕਤਲ ਕਰਾ ਸਕਦਾ ਹੈ। ਸੱਕੇ ਪੁਤ੍ਰ ਖੁਸਰੋ ਦੀਆਂ ਅੱਖਾਂ ਸਿਵਾ ਸਕਦਾ ਹੈ। ਖੁਸਰੋ ਦੇ 700 ਸੌ ਸਾਥੀਆਂ ਦੀਆਂ ਪੁਠੀਆਂ ਖੱਲਾ ਲੁਹਾ ਸੱਕਦਾ ਹੈ। ਹੋਰ ਤੇ ਕੀ ਨਹੀਂ ਕਰਾ ਸਕਦਾ। ਬਾਦਸਾਹ ਨੇ ਗੁਰੂ ਜੀ ਨੂੰ ਚੰਦੂ ਤੇ ਮੁਰਤਜਾ, ਖਾਂ ਜਿਹੜਾ ਹਜੂਰ ਨੂੰ ਗ੍ਰਿਫਤਾਰ ਕਰਕੇ ਲਿਐਂਦਾ ਹੈ ਦੇ ਹਵਾਲੇ ਕੀਤਾ, ਤੇ ਗੁਰੂ ਸਾਹਿਬ ਦੇ ਘਰਬਾਰ ਦੀ ਲੁੱਟ ਤੇ ਹਜੂਰ ਦੇ ਪੁਤਰ ਸ੍ਰੀ ਹਰਿਗੋਬਿੰਦ ਜੀ ਨੂੰ ਮੁਰਤਜਾਖਾਨ ਨੂੰ ਬਖਸ ਦਿਤਾ "ਜਿਸ ਬਾਬਤ ਉਹ ਆਪ ਲਿਖਦਾ ਹੈ" ਵਾ ਮਸਾਕਨੋ ਮਨਾਜਲੋ ਫਰਜ਼ੰਦਾਨੇ। ਓ.ਗ ਮੁਰਤਜਾਖਾਨ ਇਨਾਇਤ ਨਮੂਦਮ "ਇਸ ਤੋਂ ਅਗੇ ਗੁਰੂ ਜੀ ਬਾਬਤ ਹੁਕਮ ਦਿਤਾ" ਫਰਮੂਦਮ ਕਿ ਓ-ਰਾ-ਬਸਿਆਸਤ ਬ ਯਾਸਾ ਰਸਾਨੰਦ" (ਤੋਜਿਕ ਜਹਾਂਗੀਰੀ)। ਯਾਸ਼ਾ ਤੁਰਕੀ ਲਫਜ ਹੈ ਇਸਦਾ ਮਤਲਬ ਕਤਲ ਕਰਨਾ, ਲੁਟਨਾ ਬਦਲਾ ਲੈਣਾ ਏਥੇ ਸਾਹਿਬਜਾਦਾ ਜੀ ਦਾ ਵੀ ਮੁਰਤਜਾ ਖਾਂ ਨੂੰ ਬਖਸ਼ ਦੇਨ ਬਾਬਤ ਅਜੇ ਹੋਰ ਖੋਜ ਦੀ ਲੋੜ ਹੈ, ਸਾਡੇ ਇਤਹਾਸ ਕਾਰ ਛੇਵੇਂ ਗੁਰੂ ਜੀ ਦਾ ਗ੍ਵਾਲੀਏਰ ਦੇ ਕਿਲੇ ਵਿਚ ਬੰਦ ਰਹਿਣਾ ਤਾਂ ਮੰਨਦੇ ਹਨ। ਪਰ ਸਹੀਦੀ ਤੋਂ ਪਿਛੋਂ ਅਸਲ ਇਹ ਗੱਲ ਬਾਦਸਾਹ ਵਲੋਂ ਚੰਦੂ ਨੂੰ ਛੇਵੇਂ ਗੁਰੂ ਜੀ ਦੇ ਹਵਾਲੇ ਕਰਨ ਦਾ ਜੋ ਉਮਦਾਤੁਲ ਨੇ ਲਿਖਆ ਹੈ। ਕਿ "ਬਾਦਸਾਹ ਬਾਜੂਏ ਦੀਵਾਨ ਹਵਾਲਾ ਨਮੂਦ" ਤੋਂ ਤੁਰੀ ਜਾਪਦੀ ਹੈ। ਪਰ ਇਹ ਵੀ ਜਹਾਂਗੀਰ ਦੀ ਸਿਆਣਪ ਸੀ ਜੋ ਚੰਦੂ ਨੂੰ ਗੁਰੂ ਜੀ ਦੇ ਹਵਾਲੇ ਤਾਂ ਕਰ ਦਿਤਾ ਪਰ ਗੁਰੂ ਜੀ ਨਾਲ ਫੌਜ ਤੇਈਨਾਤ ਕਰ ਦਿਤੀ।

ਸਤਿਗੁਰੂ ਜੀ ਇਸ ਤਸੀਹਿਆ ਭਰੀ ਸ਼ਹੀਦੀ ਸਮੇ ਚੜ੍ਹਦੀ ਕਲਾ ਵਿਚ ਰਹੇ ਆਪ ਜੀ ਦੇ ਹਜੂਰੀ ਸਿੱਖ ਭਾਈ ਪਿਰਾਣਾਂ ਜੀ ਨੇ ਬੇਨਤੀ ਕੀਤੀ, ਦਿੱਲੀ ਲਵਪੁਰ ਨਗਰ ਬਿਸਾਲੇ "ਅਬਿ ਲੇਵੋਂ ਨਿਜ ਹਾਥ ਉਠਾਲੇ" ਦੁਹਿਨਭਿਰਾਵੋਂ ਦੇਕਰ "ਤਾਰੀ" ਦੇਉ ਨਾਸ ਕਰ ਲਗਹਿਨ ਬਾਰੀ (ਗ:ਪ੍ਰ:ਸੂ:) ਪਿਰਾਣਾਂ ਜੀ ਦਾ ਇਹ ਬਚਨ ਸੁਣ ਕੇ ਗੁਰੂ ਜੀ ਨੇ ਪੁਛਿਆ ਭਾਈ ਤੂੰ ਇਹ ਸ਼ਕਤਿ, ਕਿਥੋਂ

ਲਈ ਹੈ ਤਾਂ ਭਾਈ ਜੀ ਨੇ ਆਪ ਦੀ ਕ੍ਰਿਪਾ ਤੋਂ ਦੱਸਿਆ ? ਸਤਿਗੁਰਾ ਕਿਹਾਂ ਭਾਈ ਜਿਥੋਂ ਤੈਨੂੰ ਇਹ ਬਲ ਮਿਲਆ ਹੈ ਉਥੇ ਇਹ ਬਲ ਹੋਰ ਨਹੀਂ ਹੈ। ਪਿਰਾਣਾਂ ਜੀ ਚਰਨਾ ਤੇ ਡਿਗੇ ਤੇ ਕਿਹਾ ਗੁਰਦੇਵ ਆਪ ਇਸ ਕਲਾ ਦੇ ਸਮੁੰਦ੍ਰ ਹੋ। ਪਿਰਾਣਾਂ ਬੰਦੂ ਵੀ ਨਹੀਂ ਸਾਹਿਬ ਪ੍ਰਸੰਨ ਹੋਏ ਤੇ ਬਚਨ ਕੀਤਾ। "ਜੇ ਜਾਨਤ ਤੂਸਨਿ ਕਰਿ ਰਹੋ" ਬੈਠੇ ਪਿਖੋ ਨਹੀਂ ਕੁਛ ਕਹੋ "———ਹਮਨੇ ਇਮ ਹੀ ਕਾਰਨ ਕਰਨਾ" ਇਸੇ ਤਰਾਂ ਹੀ ਸਿੱਧ ਪੀਰ ਤੇ ਸਾਈ ਮੀਆਂ ਮੀਰ ਜੀ ਤਕ ਨੂੰ ਗੁਰੂ ਜੀ ਨੇ ਭਾਣੇ ਵਿਚ ਰਾਜੀ ਰਹਿਣ ਦਾ ਉਪਦੇਸ ਦੇਕੇ ਸਭ ਦਾ ਉਧਾਰ ਕੀਤਾ 'ਸਬਰ' 'ਸਿਦਕ' ਵਿਚ ਰਹਿਕੇ 'ਭਰਮ' ਭਉ' ਤੋਂ ਉੱਚੇ ਹੋਕੇ 'ਸਹੀਦ' ਪਦ ਨੂੰ ਸਫਲ ਕੀਤਾ।

ਗੁਰੂ ਜੀ ਸਰਬਕਲਾ ਸਮਰੱਥ ਹੁੰਦਿਆਂ ਹੋਇਆ ਸ਼ਹੀਦ ਹੋਣ ਦੀ ਖੇਡ ਨੂੰ ਭੁਲੇਖੇ ਪਾਕੇ ਲੁਕੋਣ ਦੀਆਂ ਕੋਝੀਆ ਕੋਸਸਾਂ ਵਿਚੋਂ ਕੁਝਕੁ ਤੇ ਵਿਚਾਰ ਕਰਕੇ ਲੇਖ ਸਮਾਪਤ ਕਰਦੇ ਹਾਂ।

(1) ਕੀ ਗੁਰੂ ਜੀ ਨੂੰ ਕਾਹਨੇ ਨੇ ਸ੍ਰਾਪ ਦਿੱਤਾ ? ਕਾਹਨਾਂ ਲਾਹੌਰ ਸ਼ਹਿਰ ਦਾ ਮੁਤਸੱਦੀ ਸੀ। ਜੋ ਖਜਾਨੇ ਦੇ ਮਹਿਕਮੇ ਦਾ ਕੋਈ ਚੰਗਾ ਅਫਸਰ ਹੋਵੇਗਾ। ਉਮਦਾਤੁੱਲ ਦੇ ਲੇਖਕ ਨੇ "ਕਾਹਨਾ ਮੁਤਸੱਦੀਏ ਜਹਾਂਗੀਰ ਬੂਦ" ਦਸਿਆ ਹੈ। ਉਹ "ਪ੍ਰਿਥੀਆ ਚੰਦੂ ਔਡਕੋ" ਦਾ ਹੀ ਸਾਥੀ ਸੀ ਇਹ ਅੰਮ੍ਰਿਤ ਸਰ ਗਿਆ ਗੁਰੂ ਜੀ ਤੀਸਰੇ ਪਹਿਰ ਮੰਜੀ ਸਾਹਿਬ ਜੀ ਬੈਠੇ ਸਨ। ਉਹ ਗੁਰੂ ਜੀ ਦੀ ਮੰਜੀ ਦੇ ਸਿਰਹਾਣੇ ਤੇ ਬੈਠ ਗਿਆ ਮਹਾਰਾਜ ਪੈਂਦ ਵੱਲ ਹੋ ਗਏ ਕਾਹਨੇ ਨੂੰ ਭਾਈ ਬਿਧੀ ਚੰਦ ਜੀ ਨੇ ਰੋਕਿਆ ਪਰ ਉਸ ਨੇ ਵੱਧ ਘੱਟ ਬੋਲਨਾਂ ਸ਼ੁਰੂ ਕਰ ਦਿਤਾ। "ਕਿ ਮੈਂ ਸੁਣਿਆ ਸੀ ਤੂੰ ਕੋਈ ਚੰਗਾ ਆਦਮੀ ਹੈ। ਪਰ ਮੈਂ ਤੈਨੂੰ ਮਹਾਨ ਪਖੰਡੀਹੀ ਦੇਖਿਆ ਹੈ। ਤੈਨੂੰ ਲਾਹੋਰ ਬੁਲਾਇਆ ਜਾਵੇਗਾ। ਕਾਹਨੇ ਦੀ ਇਹ ਵਧੀਕੀ ਦੇਖ ਤ੍ਰੈਕਾਲ ਦਰਸੀ ਮਹਾਪੁਰਖ ਬਾਬਾ ਬੁਢਾ ਸਾਹਿਬ ਜੀ ਨੇ ਬਚਨ ਕੀਤਾ ਤੂੰ ਲਾਹੌਰ ਪਹੁੰਚਣਾ ਹੀ ਨਹੀਂ ਤੇਰੀ ਮੌਤ ਰਾਹ ਵਿਚ ਹੀ ਹੋਵੇਗੀ। ਇਸ ਤੋਂ ਕ੍ਰੋਧ ਵਿਚ ਕਾਹਨੇ ਨੇ ਫੇਰ ਕਿਹਾ "ਮੈਂ ਲਾਹੌਰ ਜਾਵਾਂ ਜਾ ਨਾਹ ਜਾਵਾਂ ਪਰ ਤੈਨੂੰ ਲਾਹੌਰ ਜਰੂਰ ਜਾਣਾਂ ਪਵੇਗਾ" ਇਸੇ ਤੋਂ ਸਪਸਟ ਹੈ ਕਿ ਉਹ ਚੰਦੂ ਦਾ ਸਾਥੀ ਸ਼ੀ ਭਗਤ ਨਹੀਂ ਸੀ, ਹੰਕਾਰੀ ਸੀ, ਤੇ ਉਸ ਦੀ 'ਓਹੀਰੇ ਮੈਂ ਓਹੀ' ਦੀ ਐਵੇ ਫੋਕੀ ਗੱਪ ਹੀ ਸੀ। ਦੂਜੈ ਬਾਬੇ ਸ੍ਰੀ ਚੰਦ ਜੀ ਦਾ

ਸ੍ਰਾਪ ਕਿ "ਅਹਿਦੀਏ ਵੀ ਵੇਖ ਲੈਣਗੇ" ਇਸ ਦੀ ਤਸਦੀਕ ਮਹਿਮਾ ਪ੍ਰਕਾਸ਼ ਦੋਵੇ ਹੀ ਅਤੇ ਮੈਕਾਲਫ ਸਾਹਿਬ ਨਹੀਂ ਕਰਦੇ ਇਹ ਵੀ ਇਕ ਘਾੜਤ ਹੈ। ਹੋਰ ਜਿਸ "ਗੁਰੂ ਜੋਤ ਜੁਗਤਿ ਨੰ ਬਾਬਾ ਸ੍ਰੀ ਚੰਦ ਜੀ ਪ੍ਰਾਪਤਿ ਹੀ ਨਹੀਂ ਕਰ ਸੱਕੇ ਉਸ ਕਲਾ ਦੇ ਮਾਲਿਕ ਗੁਰ ਅਰਜਨ ਸਾਹਿਬ ਜੀ ਤੇ ਉਨ੍ਹਾਂ ਦਾ ਸ੍ਰਾਪ ਚਲ ਹੀ ਨਹੀਂ ਸਕਦਾ ਸ੍ਰਾਪ ਤਾਂ ਤਮੋਗੁਣ ਪ੍ਰਧਾਨ ਤਪੱਸੀਆਂ ਦੀ ਖੇਡ ਹੈ। ਗੁਰ ਘਰ ਨਾਲ ਵਰ ਸ੍ਰਾਪ ਦਾ ਕੋਈ ਸੰਬੰਧ ਨਹੀਂ, ਏਥੇ ਤਾਂ "ਨਾਲ ਖਸਮ ਚਲੈ ਰਅ ਦਾਸ" ਦਾ ਪਵਿਤ੍ਰ ਸਿਧਾਤ ਹੈ।

ਦਾਸ ਵਲੋਂ ਇਹ ਟੁੱਟੇ ਫੁਟੇ ਅਖਰਾਂ ਵਿਚ ਗੁਰੂ ਜੀ ਦੇ ਪਾਵਨ ਚਰਨਾ ਵਿਚ ਨਿਮਾਣੀ ਤੇ ਨਿਤਾਣੀ ਜਹੀ ਭੇਟਾ ਹੈ। ਤੇ ਅਰਦਾਸ ਹੈ ਸਚੇ ਪਾਤਸ਼ਾਹ ਜੀ ਅਸੀ ਤੇਰੇ ਨਾਮ ਲੇਵਾ ਮੋਹ ਮਾਇਆ ਦੇ ਗੜ੍ਹੇ ਵਿਚ ਡਿਗ ਕੇ ਗੋਤੇ ਖਾ ਰਹੇ ਹਾ ਬਿਰਦ ਕੀ ਲਾਜ ਰਖੋ।"

